ਧਾਰੀਆਂ ਨੂੰ, ਜਿਨ੍ਹਾਂ ਨੂੰ ਆਮ ਤੌਰ ਤੇ ਕੂਕੇ ਕਿਹਾ ਜਾਂਦਾ ਹੈ ਆਦਰ-ਯੋਗ ਤੇ ਗੌਰਵ-ਮਈ ਅਸਥਾਨ ਦਿਤਾ ਜਾਣਾ ਚਾਹੀਦਾ ਹੈ। ਇਹਨਾਂ ਨੇ ਨਵੇਂ ਸਿਰਿਉਂ ਅੰਗਰੇਜ਼ ਸਰਕਾਰ ਨੂੰ ਲਲਕਾਰਿਆ ਤੇ ਇਸਦੇ ਵਿਰਧ ਉਠ ਖਲੋਤੇ। ਇਹ ਉਹ ਜ਼ਮਾਨਾ ਸੀ ਜਦੋਂ ਇਸ ਜ਼ਮਾਨੇ ਦੇ ਆਧਾਰ ਅਨੁਸਾਰ ਅੰਗਰੇਜ਼ ਸਰਕਾਰ ਦੇ ਪੈਰ ਜੰਮ ਚੁਕੇ ਸਨ ਤੇ ਇਸ ਦੀ ਹਕੂਮਤ ਨੂੰ ਕੋਈ ਚਨੌਤੀ ਨਹੀਂ ਸੀ ਦਿਤੀ ਜਾ ਸਕਦੀ। ਇਹ ਨਾਮ-ਧਾਰੀ ਸਹੀ ਅਰਥਾਂ ਵਿਚ ਸੁਤੰਤਰਤਾ ਸੰਗਰਾਮ ਦੇ ਮੋਢੀ ਹਨ। ਇਹ ਨਾਮਧਾਰੀ ਸਚੇ ਮਾਹਿਨਿਆਂ ਵਿਚ ਆਜ਼ਾਦੀ ਦੇ ਕਾਫ਼ਲੇ ਦੇ ਸਰਵ ਸੈਨਾਨੀ ਸਨ। ਇਹ ਨਾਮਧਾਰੀ ਸੁਤੰਤਰਤਾ ਸੰਗਰਾਮੀਆਂ ਦਾ ਹਰਾਵਲ ਦਸਤਾ ਬਣੇ। ਸਤਿਗੁਰੂ ਰਾਮ ਸਿੰਘ ਤੇ ਆਪਦੇ ਨਾਮਧਾਰੀਆਂਨੇ ਅੱਧੀ ਸਦੀ ਤੋਂ ਵਧੇਰੇ ਅਰਸਾ ਪਹਿਲਾਂ ਹੀ ਆਉਣ ਵਾਲੇ ਇਤਿਹਾਸ ਦਾ ਅਨੁਮਾਨ ਲਾ ਲਿਆ। ੧੮੭੨ ਵਿਚ ਲੁਧਿਆਣੇ ਦੇ ਡਿਪਟੀ ਕਮਿ-ਸ਼ਨਰ ਕਾਵਨ ਨੇ ਮਾਲੇਰ ਕੋਟਲੇ ਦੇ ਕਤਲਿਆਮ ਦਾ ਖ਼ੂਨੀ ਸਾਕਾ ਕੀਤਾ, ਓਦੋਂ ਅੰਮ੍ਰਿਤਸਰ ਦੇ ਜਲਿਆਂ ਵਾਲੇ ਬਾਗ਼ ਦੇ ਕਤਲਿਆਮ ਤੇ ਇਸ ਸਾਮਰਾਜੀ ਹੀਰੋ ਜਨਰਲ ਡਾਇਰ ਵਲੋਂ ਕੀਤੇ ਗਏ ਇਸ ਖ਼ੂਨੀ ਸਾਕੇ ਦਾ ਕਿਸੇ ਨੂੰ ਚਿਤ ਚੇਤਾ ਭੀ ਨਹੀਂ ਸੀ। ਇਹ ਸਾਰੀਆਂ ਘਟਨਾਵਾਂ ਅਜੇ ਭਵਿਖ ਦੇ ਪਰਦੇ ਹੇਠ ਲੁਕੀਆਂ ਹੋਈਆਂ ਸਨ, ਜਦ ਕਿ ਸਤਿ-ਗੁਰੂ ਰਾਮ ਸਿੰਘ ਜੀ ਨੇ ੧੮੬੦ ਦੇ ਅਗਲੇ ਦਹਾਕੇ ਵਿਚ ਹੀ ਭਵਿਖ ਦੇ ਵਾਕਿਆਤ ਦੀ ਨੁਹਾਰ ਪਛਾਣ ਲਈਸੀ।ਅੰਗਰੇਜ਼ਾਂ ਨਾਲ ਨਾਮਿਲਵਰ-ਤਨ ਦਾ ਬੁਨਿਆਦੀ ਅਨੁਭਵ ਸਤਿਗੁਰੂ ਰਾਮ ਸਿੰਘ ਜੀ ਨੂੰ ਹੀ ਹੋਇਆ। ਉਹਨਾਂ ਨੇ ਅੰਗਰੇਜ਼ਾਂ ਦੀਆਂ ਅਦਾਲਤਾਂ ਤੇ ਸਰਕਾਰੀ ਕੰਟ-ਰੋਲ ਹੇਠ ਚਲਣ ਵਾਲੇ ਸਕੂਲਾਂ ਦੇ ਬਾਈਕਾਟ ਦੀ ਲਹਿਰ ਦੀ ਨੀਂਹ ਰਖੀ। ਸੁਦੇਸ਼ੀ ਲਹਿਰ ਦੇ ਵੀ ਆਪ ਹੀ ਮੋਢੀ ਸਨ।

੧੯੨੦ ਵਿਚ ਕਾਂਗਰਸ ਨੇ ਗਾਂਧੀ ਜੀ ਦਾ ਪ੍ਰੋਗਰਾਮ ਚਲਾਇਆ। ਇਸ ਲਹਿਰ ਦਾ ਮਨੋਰਥ ਤੇ ਬੁਨਿਆਦੀ ਧਾਰਨਾਂ ਵੀ

ਇਹੀ ਸੀ, ਕਿ ਅੰਗਰੇਜ਼ਾਂ ਨਾਲ ਨਾਮਿਲਵਰਤਨ ਕੀਤਾ ਜਾਵੇ, ਖਾਦੀ ਦੀ ਵਰਤੋਂ ਕੀਤੀ ਜਾਵੇ ਤੇ ਬਰਤਾਨਵੀ ਕਚਹਿਰੀਆਂ ਤੇ ਗੌਰਮਿੰਟ ਦੇ ਕੰਟਰੋਲ ਹੇਠ ਚਲ ਰਹੀਆਂ ਵਿਦਿਅਕ ਸੰਸਥਾਵਾਂ ਦਾ ਬਾਈਕਾਟ ਕੀਤਾ ਜਾਵੇ। ਹਕੀਕਤ ਇਹ ਹੈ ਕਿ ਕੂਕਿਆਂ ਵਲੋਂ ਚਲਾਈ ਗਈ ਨਾਮਿਲਵਰਤਨ ਦੀ ਲਹਿਰ, ਗਾਂਧੀ ਜੀ ਦੀ ਪ੍ਰੇਰਨਾ ਨਾਲ ਕਾਂਗਰਸੀਆਂ ਵਲੋਂ ਚਲਾਈ ਗਈ ਲਹਿਰ ਨਾਲੋਂ, ਆਪਣੀ ਮੂਲ ਧਾਰਨਾਂ ਤੇ ਇਸਦੇ ਅਮਲੀ ਪਖੋਂ ਵਧੇਰੇ ਵਿਆਪਕ ਤੇ ਸੰਪੂਰਨ ਸੀ ਤੇ ਇਸ ਲਹਿਰ ਨੇ ਵਧੇਰੇ ਸਥਾਈ ਰੂਪ ਧਾਰਨ ਕਰ ਲਿਆ।

## ੧੮੭੨ ਦੀ ਕੂਕਾ ਬਗ਼ਾਵਤ

ਅੰਗਰੇਜ਼ਾਂ ਪਾਸੋਂ ਤਾਂ ਕੂਕਿਆਂ ਨੂੰ ਦੁਰਵਿਵਹਾਰ ਤੋਂ ਸਿਵਾ ਹੋਰ ਕਿਸ ਚੀਜ਼ ਦੀ ਆਸ ਹੋ ਸਕਦੀ ਸੀ? ਪਰ ਵਾਸਤਵ ਵਿਚ ਨਾਮਧਾਰੀ ਇਸ ਗੱਲ ਦੇ ਤਾਂ ਜ਼ਰੂਰ ਹੱਕਦਾਰ ਸਨ ਕਿ ਇਤਿਹਾਸ ਲਿਖਣ ਵਾਲੇ ਲਿਖਾਰੀਆਂ ਵਲੋਂ ਤਾਂ ਇਹਨਾ ਨਾਲ ਉਸਤੋਂ ਚੰਗੇਰਾ ਸਲੂਕ ਕੀਤਾ ਜਾਂਦਾ। ਜੋ ਇਹਨਾਂ ਨਾਲ ਹੁੰਦਾ ਰਿਹਾ ਹੈ। ਕੂਕਿਆਂ ਨੇ ਅੰਗਰੇਜ਼ਾਂ ਵਿਰੁਧ ਜਿਹੜਾ ਸੰਘਰਸ਼ ਕੀਤਾ ਤੇ ਇਹਨਾਂ ਨੇ ਜਿਹੜੀਆਂ ਬੇ ਮਿਸਾਲ ਕੁਰਬਾਨੀਆ ਕੀਤੀਆਂ ਉਹਨਾਂ ਬਾਰੇ ਪਰਮਾਣੀਕ ਰੀਕਾਰਡ ਵਿਚੋਂ ਕਾਫ਼ੀ ਮਸਾਲਾ ਮਿਲ ਸਕਦਾ ਸੀ। ਪਰ ਨਾਮਧਾਰੀ ਇਤਿਹਾਸ ਦੇ ਇਹਨਾਂ ਸੁਨਹਿਰੀ ਕਾਂਡਾਂ ਦਾ ਵਰਨਣ ਮੌਜੂਦਾ ਪਾਠ-ਪੁਸਤਕਾਂ ਵਿਚ ਟਾਵਾਂ ਟਾਵਾਂ ਹੀ ਮਿਲਦਾ ਹੈ ਵਧੇਰੇ ਕਰਕੇ ਇਹਨਾਂ ਪੁਸਤਕਾਂ ਵਿਚ ਵੀ ਲਿਖਾਰੀਆਂ ਨੇ ਬਸ ਸੰਕੋਚ ਤੋਂ ਹੀ ਕੰਮ ਲਿਆ ਹੈ ਤੇ ਕੇਵਲ ਨਾਂ ਮਾਤਰ ਏਨਾਂ ਹੀ ਜ਼ਿਕਰ ਕੀਤਾ ਹੈ, ਕਿ ੧੮੭੨ ਵਿਚ ਕੂਕਿਆਂ ਦੀ ਬਗ਼ਾਵਤ ਅੰਗਰੇਜ਼ ਸਰਕਾਰ ਨੇ ਸਖਤੀ ਤੇ ਕਾਮਯਾਬੀ ਨਾਲ ਕੁਚਲ ਦਿਤੀ। ਸਤਿਗੁਰੂ ਰਾਮ ਸਿੰਘ ਨੇ ਅਧੀ ਸਦੀ ਤੋਂ ਵਧੇਰੇ ਪਹਿਲਾਂ ਜਿਸ ਪ੍ਰੋਗਰਾਮ ਦਾ ਮੁਢ ਬੰਨ੍ਹਿਆਂ, ਉਹੀ ਪ੍ਰੋਗਰਾਮ ਬਾਅਦ

ਵਿਚ ਸਾਡੀਆਂ ਕੌਮੀ ਨੀਤੀਆਂ ਦਾ ਮੂਲ-ਆਧਾਰ ਬਣਿਆ। ਪਰ ਇਹ ਗੱਲ ਕਿੰਨੀ ਨਿਰਾਸ਼ਾਜਨਕ ਹੈ, ਕਿ ਸਾਡੇ ਵਧੇਰੇ ਇਤਿਹਾਸਕਾਰਾਂ ਨੇ ਇਸ ਨਾਮਧਾਰੀ ਲਹਿਰ ਦੀ ਮਹੱਤਤਾ ਨੂੰ ਅਨੁਭਵ ਹੀ ਨਹੀਂ ਕੀਤਾ ਸਗੋਂ ਇਸਨੂੰ ਨਜ਼ਰ ਅੰਦਾਜ਼ ਕਰ ਦਿਤਾ। (ਪੰਜਾਬੀ ਇਤਿਹਾਸ-ਕਾਰ ਸਵਰਗਵਾਸੀ ਭਾਈ ਪਰਮਾਨੰਦ ਇਤਿਹਾਸਕਾਰਾਂ ਦੀ ਇਸ ਪਾਲ ਵਿਚ ਨਹੀਂ ਆਉਂਦੇ। ਭਾਈ ਪਰਮਾਨੰਦ ਨੇ ਕੂਕਾ ਵਿਦਰੋਹ ਨੂੰ ਇਸਦੇ ਸਹੀ ਇਤਿਹਾਸਕ ਪਿਛੋਕੜ ਵਿਚ ਵੇਖਿਆ ਤੇ ਘੋਖਿਆ। ਆਪ ਨੇ ਇਸ ਗੱਲ ਦੀ ਕੋਸ਼ਿਸ਼ ਕੀਤੀ ਕਿ ਕੂਕਿਆਂ ਦੇ ਪ੍ਰੋਗਰਾਮ ਤੇ ਇਹਨਾਂ ਦੇ ਵਿਦੇਸ਼ੀ ਰਾਜ ਵਿਰੁਧ ਚਲਾਏ ਗਏ ਸੰਗਰਾਮ ਦੇ ਇਤਿਹਾਸ ਵਿਚ ਸਹੀ ਅਸਥਾਨ ਦੀ ਵਾਸਤਵਿਕ ਮਹੱਤਤਾ ਨੂੰ ਦਰਸਾਇਆ ਜਾਵੇ। ਭਾਈ ਪਰਮਾਨੰਦ ਨੇ ਸਾਡੇ ਇਤਿਹਾਸ ਦੇ ਵਧੇਰੇ ਪੇਸ਼ਾਵਰ ਲਿਖਾਰੀਆਂ ਵਾਂਗ ਨਹੀਂ ਕੀਤਾ। ਆਪ ਨੇ ਸਹੀ ਲੀਹ ਅਪਣਾਈ। ਭਾਈ ਪਰਮਾਨੰਦ ਪੂਰੀ ਸਾਵਧਾਨੀ ਨਾਲ ਇਸ ਗੱਲ ਤੋਂ ਜਾਣੂੰ ਸਨ ਕਿ ਅੰਗਰੇਜ਼ ਸਰਕਾਰ ਨੇ ਬਰਿਟਿਸ਼ ਇੰਡੀਆ ਦੇ ਅਸਲ ਇਤਿਹਾਸ ਨੂੰ ਕਿਸ ਤਰ੍ਹਾਂ ਪਰਕਾਸ਼ਤ ਹੋਣ ਤੋਂ ਦਬਾਇਆ ਹੈ ਤੇ ਇਸ ਨੂੰ ਅਸਲ ਘਟਨਾਵਾਂ ਤੋਂ ਕਿਸ ਤਰ੍ਹਾਂ ਤੋੜ ਮਰੋੜ ਕੇ ਪੇਸ਼ ਕੀਤਾ ਹੈ।)

## ਨਾਮਧਾਰੀ ਲਹਿਰ ਦਾ ਇਤਿਹਾਸ ਵਿਚ ਅਸਥਾਨ

ਜਦੋਂ ਉਨ੍ਹੀਵੀਂ ਸਦੀ ਦੇ ਸਤਵੇਂ ਦਹਾਕੇ ਦਾ ਪੰਜਾਬ ਅਤੇ ਹਿੰਦੁਸਤਾਨ ਦਾ ਇਤਿਹਾਸ ਸੁਚੱਜਤਾ ਨਾਲ ਦੋਬਾਰਾ ਲਿਖਿਆ ਜਾਵੇਗਾ ਤਾਂ ਇਹ ਸੱਚਾਈ ਉੱਘੜ ਕੇ ਸਾਹਮਣੇ ਆਵੇਗੀ, ਕਿ 'ਨਾਮਿਲਵਰਤਣ' ਦੀ ਲਹਿਰ ਨੇ ਪੰਜਾਬ ਵਿਚ ਸਤਿਗੁਰੂ ਰਾਮ ਸਿੰਘ ਵਲੋਂ ਬਣਾਏ ਗਏ ਕੂਕਿਆਂ ਦੇ ਦੀਵਾਨਾਂ ਵਿਚੋਂ ਜਨਮ ਲਿਆ। ਓਦੋਂ ਭੈਣੀ ਸਾਹਿਬ ਦਾ ਨਿਕਾ ਜਿਹਾ ਪਿੰਡ ਇਕ ਨਵੀਂ ਰਾਸ਼ਟਰੀ ਮਹਾਨਤਾ ਪ੍ਰਾਪਤ ਕਰ ਲਏਗਾ, ਹੁਣ ਤਾਂ ਇਸ ਪਿੰਡ ਦੇ ਨਾਂ ਤੋਂ ਸਾਡੇ ਬਹੁਤ

ਸਾਰੇ ਇਤਿਹਾਸਕਾਰ ਜਾਣੂੰ ਨਹੀਂ। ਪਰ ਜਦੋਂ ਪੰਜਾਬ ਤੇ ਭਾਰਤ ਵਰਸ਼ ਦਾ ਇਤਿਹਾਸ ਨਵੇਂ ਸਿਰਿਉਂ ਲਿਖਿਆ ਗਿਆ, ਤਾਂ ਭੈਣੀ ਸਾਹਿਬ ਦਾ ਨਾਂ ਉਸ ਉਚ ਮਹਾਨ ਪਵਿਤਰ ਤੇ ਉਚੇ ਰੂਹਾਨੀ ਮੰਡਲ ਵਾਲੇ ਉਘੇ ਤੀਰਥ ਦੇ ਤੌਰ ਤੇ ਇਕ ਵਿਲੱਖਣ ਕੌਮੀ ਮਹੱਤਤਾ ਧਾਰਨ ਕਰ ਲਵੇਗਾ। ਇਹ ਅਸਥਾਨ ਐਸਾ ਪ੍ਰਤੀਤ ਹੋਵੇਗਾ, ਜਿਸ ਤੋਂ ਆਤਮ ਨਿਰਭਰਤਾ, ਸਵੈ-ਸਹਾਇਤਾ, ਸੁਦੇਸ਼ੀ, (ਸਿਵਲ ਨਾ ਫੁਰਮਾਨੀ) ਵਿਦੇਸ਼ੀ ਹਕੂਮਤ ਦੇ ਬਾਈਕਾਟ, ਵਿਦੇਸ਼ੀਆਂ ਦੀਆਂ ਚਲਾਈਆਂ ਹੋਈਆਂ ਸੰਸਥਾਵਾਂ ਨਾਲ ਨਾਮਿਲਵਰਤਣ, ਸਾਦਗੀ, ਸੁਚਤਾ, ਸੰਜਮ, ਸਚਾਈ ਤੇ ਕੁਰਬਾਨੀ ਦੇ ਸੁਨਹਿਰੀ ਸੰਦੇਸ਼ ਫੁਟ ਫੁਟ ਕੇ ਨਿਕਲਦੇ ਹਨ। ਓਦੋਂ ਸਾਨੂੰ ਸਹੀ ਰੂਹਾਨੀ ਤੇ ਕੌਮੀ ਕਦਰਾਂ ਦਾ ਅਹਿਸਾਸ ਹੋਵੇਗਾ। ਓਦੋਂ ਸਾਨੂੰ ਸ੍ਰੀ ਭੈਣੀ ਸਾਹਿਬ ਦਾ ਮਹਾਨ ਤੀਰਥ ਇਉਂ ਲਗੇਗਾ ਕਿ ਅਜਿਹਾ ਸੋਮਾਂ ਜਾਂ ਮੂਲ ਸਰੋਤ ਸੀ ਜਿਥੋਂ ਕੌਮ ਨੂੰ ਅੰਗਰੇਜ਼ਾਂ ਜ਼ੁਲਮੀ ਤੇ ਅਤਿਆਚਾਰੀ ਹਮਲਿਆਂ ਦੇ ਬਾਵਜੂਦ, ਲਾਸਾਨੀ ਰੂਹਾਨੀ ਉਚਤਾ ਤੇ ਉਪਰ ਦੱਸੀਆਂ ਦਾਤਾਂ ਅਤੇ ਸ਼ੁਭ ਗੁਣਾਂ ਦੇ ਪਵਿਤਰ ਪੈਗਾਮ ਮਿਲੇ।

## ਅੰਮ੍ਰਿਤਸਰ ਦਾ ਖੂਨੀ ਸਾਕਾ

ਉਨੀਵੀਂ ਸਦੀ ਦੇ ਸਤਵੇਂ ਦਹਾਕੇ ਦੇ ਖ਼ਤਮ ਹੋਣ ਦੇ ਨਾਲ ਨਾਲ ਹੀ ਨਾਮਧਾਰੀ ਸੰਘਰਸ਼ ਤੇਜ਼ ਹੁੰਦਾ ਗਿਆ। ਇਹ ਸਾਰਾ ਝਗੜਾ ਵਧੇਰੇ ਕਰਕੇ ਗਊ ਬਧ ਤੋਂ ਸ਼ੁਰੂ ਹੋਇਆ। ਅੰਮ੍ਰਿਤਸਰ ਵਿਚ ਮੁਸਲ-ਮਾਨ ਬੁਚੜ, ਗਊ--ਹਤਿਆ ਕਰਦੇ ਸਨ। ਕੁਝ ਕੂਕਿਆਂ ਪਾਸੋ ਇਹ ਗਊ-ਬਧ ਜਰਿਆ ਨਾ ਗਿਆ ਤੇ ਉਹਨਾਂ ਨੇ ਕੁਝ ਬੁਚੱੜਾਂ ਨੂੰ ਕਤਲ ਕਰ ਦਿਤਾ। (ਇਸ ਸਿਲਸਲੇ ਵਿਚ ਕੁਝ ਨਿਹੰਗ ਤੇ ਹੋਰ ਲੋਕ ਗ੍ਰਿਫਤਾਰ ਕਰ ਲਏ ਗਏ ਸਨ ਤੇ ਉਹਨਾ ਵਿਰੁਧ ਮੁਕਦਮਾ ਚਲਾਇਆ ਗਿਆ।) ਇਹਨਾਂ ਬੁਚੱੜਾਂ ਦੇ ਅਸਲ ਕਾਤਲ ਸਰਭਾਗੀ

ਅਧਿਕਾਰੀਆਂ ਪਾਸੋਂ ਫੜੇ ਨਾ ਜਾ ਸਕੇ। ਪਰ ਜਦੋਂ ਇਹ ਕੂਕੇ ਸ੍ਰੀ ਸਤਿਗੁਰੂ ਰਾਮ ਸਿੰਘ ਪਾਸ ਸ੍ਰੀ ਭੈਣੀ ਸਾਹਿਬ ਪੁਜੇ ਤਾਂ ਇਹਨਾਂ ਨੇ ਸਪਸ਼ਟ ਤੌਰ ਤੇ ਇਹ ਇਕਬਾਲ ਕਰ ਲਿਆ, ਕਿ ਅੰਮ੍ਰਿਤਸਰ ਦੇ ਉਹਨਾਂ ਬੁਚੜਾਂ ਨੂੰ ਉਹਨਾਂ ਨੇ ਹੀ ਕਤਲ ਕੀਤਾ ਹੈ। ਸਤਿਗੁਰਾਂ ਨੇ ਓਸੇ ਵੇਲੇ ਫ਼ਰਮਾਇਆ ਕਿ ਉਹਨਾਂ ਬਦਲੇ ਕਈ ਨਿਰਦੋਸ਼ ਫਾਂਸੀਆਂ ਤੇ ਲਟਕਾਏ ਜਾਣਗੇ, ਇਸ ਲਈ ਇਹਨਾਂ ਨਾਮਧਾਰੀਆਂ ਨੂੰ ਤੁਰਤ ਅਦਾਲਤ ਵਿਚ ਜਾਕੇ ਆਪਣੇ ਜੁਰਮ ਦਾ ਇਕਬਾਲ ਕਰ ਲੈਣਾ ਚਾਹੀਦਾ ਹੈ ਤੇ ਬੇਦੋਸ਼ੇ ਲੋਕਾਂ ਨੂੰ ਫਾਹੇ ਲਗਣ ਤੋਂ ਬਚਾਉਣਾ ਚਾਹੀਦਾ ਹੈ।

ਇਹਨਾਂ ਕੂਕਿਆਂ ਨੇ ਸਤਿਗੁਰੂ ਜੀ ਦੇ ਬਚਨਾਂ ਤੇ ਫੁਲ ਚੜ੍ਹਾਏ ਤੇ ਵਕਤ ਦੀ ਅਦਾਲਤ ਵਿਚ ਹਾਜ਼ਰ ਹੋਕੇ ਆਪਣੇ ਜੁਰਮ ਦਾ ਇਕਬਾਲ ਕਰ ਲਿਆ। ਇਹਨਾਂ ਨੇ ਹਸਦਿਆਂ ਹਸਾਦਿਆਂ ਫਾਂਸੀ ਦੇ ਰੇਸ਼ਮੀ ਰਸਿਆਂ ਨੂੰ ਚੁੰਮਿਆਂ ਤੇ ਇਸ ਤਰ੍ਹਾਂ ਆਪਣੇ ਜੀਵਨ ਦੀਆਂ ਆਹੂਤੀਆਂ ਦੇ ਗਏ। ਕੂਕਿਆਂ ਦੇ ਮਨ ਗਊ-ਵੱਧ ਤੋਂ ਅਤਿਅੰਤ ਵਿਆਕੁਲ ਸਨ ਤੇ ਜੋਸ਼ੀਲੇ ਕੂਕਿਆਂ ਦੇ ਇਕ ਗਰਮ ਧੜੇ ਨੇ (ਫ਼ਾਇਰ ਬਰਾਂਡ) ਜਿਹੜੇ ਸਿਰੀ ਅੱਗ ਸੀ ਇਸ ਗਊ-ਹਤਿਆ ਨੂੰ ਬੰਦ ਕਰਾਉਣ ਲਈ ਸੰਘਰਸ਼ ਕਰਨ ਦਾ ਫੈਸਲਾ ਕਰ ਲਿਆ।

## ਮਲੇਰ ਕੋਟਲੇ ਦਾ ਕਤਲਿਆਮ

੧੪ ਜਨਵਰੀ ੧੮੭੨ ਨੂੰ ਮਲੇਰ ਕੋਟਲੇ ਵਿਚ ਵੀ ਏਸੇ ਗਊ ਬਧ ਦੇ ਮੁਆਮਲੇ ਤੋਂ ਕੂਕਿਆਂ ਦਾ ਪਹਿਲਾਂ ਬੁਚੜਾਂ ਨਾਲ ਝਗੜਾ ਹੋ ਪਿਆ ਮਲੇਰ ਕੋਟਲੇ ਦੇ ਮੁਸਲਮਾਨ ਹੁਕਮਰਾਨਾਂ ਨੇ ਇਹਨਾਂ ਮੁਸਲਮਾਨ ਬੁਚੜਾਂ ਦੀ ਇਮਦਾਦ ਕੀਤੀ। ਏਥੇ ਪਟਿਆਲੇ ਆਦਿ ਦੀ ਰਿਆਸਤੀ ਫੌਜ ਦੇ ਕਰਮਚਾਰੀਆਂ ਨੇ ਵੀ ਬ੍ਰਿਟਿਸ਼ ਪੰਜਾਬ ਦੇ ਰਾਜ ਅਧਿਕਾਰੀਆਂ ਦੀ ਸਹਾਇਤਾ ਕੀਤੀ। ਗੱਲ ਇਹ ਹੋਈ ਕਿ

ਇਕ ਮੌਦੇ ਕਰੀਬ ਕੂਕਿਆਂ ਦੇ ਇਕ ਜਥੇ ਨੇ ਰੋਹ ਵਿਚ ਆ ਕੇ ਇਹ ਦ੍ਰਿੜ੍ਹ ਇਰਾਦਾ ਕੀਤਾ ਕਿ ਅੰਗਰੇਜ਼ ਸਰਕਾਰ ਦੇ ਅਧਿਕਾਰੀਆਂ ਤੇ ਇਹਨਾਂ ਦੇ ਹਮਾਇਤੀ ਰਿਆਸਤੀ ਕਰਮਚਾਰੀਆਂ ਨਾਲ ਨਿਸੰਗ ਟੱਕੇ ਟਕਰ ਲੈਣੀ ਹੈ। ਇਹਨਾਂ ਲੋਕਾਂ ਦੀਆਂ ਸਰਗਰਮੀਆਂ ਕੂਕਿਆਂ ਪਾਸੋਂ ਜਰੀਆਂ ਨਹੀਂ ਸਨ ਜਾ ਸਕਦੀਆਂ ਤੇ ਪਾਣੀ ਸਿਰੋਂ ਲੰਘ ਗਿਆ ਇਹਨਾਂ ਕੂਕਿਆਂ ਨੇ ਮਲੇਰ ਕੋਟਲੇ ਉਤੇ ਹਮਲਾ ਕਰ ਦਿਤਾ। ਏਥੇ ਅੰਗਰੇਜ਼ ਅਧਿਕਾਰੀਆਂ ਤੇ ਇਹਨਾਂ ਦੀ ਮਾਂਗਵੀਂ ਧਾੜ ਨਾਲ ਇਕ ਖ਼ੂਨੀ ਟਕਰ ਹੋਈ। ਇਸ ਘਟਨਾ ਨੂੰ ਮੈਂ ਸਰ ਹੈਨਰੀ ਕਾਟਨ ਦੇ ਸ਼ਬਦਾਂ ਵਿਚ ਅੰਕਿਤ ਕਰਦਾ ਹਾਂ —"ਮਲੇਰ ਕੋਟਲੇ ਵਿਚ ਘਮਸਾਨ ਦੀ ਡਟਵੀਂ ਲੜਾਈ ਹੋਈ। ਦੋਹਾਂ ਧਿਰਾਂ ਦਾ ਕਾਫ਼ੀ ਨੁਕਸਾਨ ਹੋਇਆ। ਇਹਨਾਂ ਕੂਕਿਆਂ ਵਿਚੋਂ ੬੬ ਬਚ ਨਿਕਲੇ। ਇਹਨਾਂ ਵਿਚ ੨੨ ਫੱਟੜ ਵੀ ਸ਼ਾਮਲ ਸਨ। ਇਹ ਨੱਸਕੇ ਰਿਆਸਤ ਪਟਿਆਲਾ ਵਿਚ ਜਾ ਵੜੇ। ੧੫ ਜਨਵਰੀ ਨੂੰ ਇਹਨਾਂ ਕੂਕਿਆਂ ਨੇ ਹਥਿਆਰ ਸੁਟ ਦਿਤੇ। ਇਹਨਾਂ ਨੂੰ ਰਾਤ ਸ਼ੇਰ ਪੁਰ ਦੇ ਕਿਲ੍ਹੇ ਵਿਚ ਕੈਦ ਰਖਿਆ ਗਿਆ। ਜਦੋਂ ਕੂਕਿਆਂ ਨੇ ਆਤਮ ਸਮਰਪਣ ਕਰ ਦਿਤਾ ਤਾਂ ਇਹਨਾਂ ਦੀ ਇਹ ਬਗ਼ਾਵਤ ਖ਼ਤਮ ਹੋ ਗਈ।"

ਸਰ ਹੈਨਰੀ ਕਾਟਨ ਲਿਖਦਾ ਹੈ—"੧੬ ਜਨਵਰੀ ਨੂੰ ਮਿਸਟਰ ਕਾਵਨ ਜਿਹੜਾ ਨਾਲ ਲਗਦੇ ਲੁਧਿਆਣਾ ਦੇ ਅੰਗਰੇਜ਼ੀ ਰਾਜ ਦੇ ਡਿਵੀਜ਼ਨ ਦਾ ਡਿਪਟੀ ਕਮਿਸ਼ਨਰ ਸੀ, ਨੇ ਹੁਕਮ ਦਿਤਾ ਕਿ ਇਹਨਾਂ ਫੜੇ ਕੈਦੀਆਂ ਨੂੰ ਮਾਲੇਰ ਕੋਟਲੇ ਲਿਆਂਦਾ ਜਾਵੇ। ਉਸੇ ਦਿਨ ਹੀ ਮਿਸਟਰ ਕਾਵਨ ਖ਼ੁਦ ਵੀ ਓਥੇ ਹੀ ਪਹੁੰਚ ਗਿਆ।

ਉਸੇ ਦਿਨ ਦੀ ਸ਼ਾਮ ਨੂੰ ਮਿਸਟਰ ਕਾਵਨ ਨੇ ਆਪਣੇ ਉਚੇਰੇ ਅਫਸਰ ਕਮਿਸ਼ਨਰ ਅੰਬਾਲਾ (ਮਿਸਟਰ ਫ਼ੋਰਸਾਈਥ) ਨੂੰ ਇਕ ਚਿਠੀ ਲਿਖੀ ਜਿਸ ਵਿਚ ਇਸ ਭਾਵ ਦੀ ਰਿਪੋਰਟ ਦਿੱਤੀ ਗਈ ਸੀ ਕਿ ਹੁਣ ਕੂਕਾ ਬਗ਼ਾਵਤ ਕੁਚਲ ਦਿਤੀ ਗਈ ਹੈ ਤੇ ਪੂਰੀ ਤਰ੍ਹਾਂ ਅਮਨ ਅਮਾਨ

ਬਹਾਲ ਹੋ ਗਿਆ ਹੈ। ਸ਼ਾਮੀ ਕੂਕਿਆਂ ਦੇ ਗਰੋਹ ਨੂੰ ਲਗ ਭਗ ਤਬਾਹ ਕਰ ਦਿਤਾ ਗਿਆ ਹੈ। ਮੇਰੀ ਤਜਵੀਜ਼ ਇਹ ਹੈ ਕਿ ਇਹਨਾਂ ਕੂਕੇ ਕੈਦੀਆਂ ਨੂੰ ਕਲ ਸਵੇਰੇ ਸੂਰਜ ਦੀ ਟਿਕੀ ਨਿਕਲਣ ਨਾਲ ਹੀ ਤੋਪਾਂ ਨਾਲ ਉਡਾ ਦਿਤਾ ਜਾਵੇ।"

ਅਗਲੇ ਦਿਨ ਦੋਪਹਿਰ ਨੂੰ ਕਮਿਸ਼ਨਰ ਅੰਬਾਲਾ ਮਿਸਟਰ ਫ਼ੋਰਸਾਈਥ ਨੇ ਮਿਸਟਰ ਕਾਵਨ ਨੂੰ ਲਿਖ ਭੇਜਿਆ ਕਿ 'ਆਪ ਦੀ ਮਰਜ਼ੀ ਇਹ ਹੈ ਕਿ ਇਹਨਾਂ ਕੈਦੀਆਂ ਨੂੰ ਓਸ ਵਕਤ ਤਕ ਸ਼ੇਰਪੁਰ ਦੇ ਕਿਲੇ ਵਿਚ ਹੀ ਕੈਦ ਰਖਿਆ ਜਾਵੇ ਜਦ ਤਕ ਕਿ ਪੋਲੀਸ ਦੀ ਇਕ ਗਾਰਦ ਲੁਧਿਆਣੇ ਨਹੀਂ ਭੇਜ ਦਿਤੀ ਜਾਂਦੀ।' ਸਰ ਕਾਟਨ ਲਿਖਦਾ ਹੈ ਕਿ 'ਮਿਸਟਰ ਕਾਵਨ ਨੇ ਇਹ ਰੁਕਾ ਆਪਣੀ ਜੇਬ ਵਿਚ ਪਾ ਲਿਆ ਤੇ ਫਿਰ ਇਸਨੇ ਇਸ ਰੁਕੇ ਦਾ ਬਿਲਕੁਲ ਖਿਆਲ ਹੀ ਭੁਲਾ ਦਿੱਤਾ। ੧੭ ਜਨਵਰੀ ਨੂੰ ਸ਼ਾਮ ਦੇ ਚਾਰ ਵਜੇ ਇਹਨਾ ਪਕੜੇ ਹੋਏ ਕੂਕਿਆਂ ਨੂੰ ਕੋਟਲੇ ਦੇ ਰੱਕੜ ਵਿਚ ਲਿਆਂਦਾ ਗਿਆ।

## ਕੂਕਿਆਂ ਦਾ ਤੋਪਾਂ ਨਾਲ ਉਡਾਇਆ ਜਾਣਾ

ਇਸ ਤੋਂ ਬਾਅਦ ਕੋਈ ਦੇਰੀ ਕੀਤੇ ਬਿਨਾਂ ਹੀ ਇਹਨਾਂ ਕੂਕੇ ਕੈਦੀਆਂ ਵਿਰੁਧ ਕਿਸੇ ਕਿਸਮ ਦਾ ਮੁਕਦਮਾ ਚਲਾਏ ਬਿਨਾਂ ਮਿਸਟਰ ਕਾਵਨ ਦੇ ਹੁਕਮ ਨਾਲ ਤੋਪਾਂ ਸਾਹਮਣੇ ਖੜਾ ਕਰ ਦਿਤਾ ਗਿਆ। ਇਹਨਾਂ ਵਿਚੋਂ ੪੯ ਕੂਕਿਆਂ ਨੂੰ ਉਸੇ ਵੇਲੇ ਤੋਪਾਂ ਨਾਲ ਉਡਾ ਦਿਤਾ ਗਿਆ। ਇਹਨਾਂ ਕੂਕਿਆਂ ਵਿਚੋਂ ਛੇ ਕੂਕਿਆਂ ਦੇ ਆਖਰੀ ਜਥੇ ਨੂੰ ਤੋਪਾਂ ਮੂਹਰੇ ਲਿਆਂਦਾ ਜਾ ਰਿਹਾ ਸੀ ਤਾਂ ਸਤ ਵਜੇ ਸ਼ਾਮ ਨੂੰ ਕਮਿਸ਼ਨਰ ਅੰਬਾਲਾ ਮਿਸਟਰ ਫ਼ੋਰਸਾਈਥ ਵਲੋਂ ਮਿਸਟਰ ਕਾਵਨ ਨੂੰ ਇਕ ਸਰਕਾਰੀ ਹੁਕਮ ਮਿਲਿਆ ਕਿ ਇਹਨਾਂ ਕੂਕੇ ਕੈਦੀਆਂ ਨੂੰ ਮੁਕਦਮੇ ਦੀ ਸੁਨਵਾਈ ਵਾਸਤੇ ਉਹਨਾਂ ਦੇ ਕੋਲ ਭੇਜ ਦਿਤਾ ਜਾਵੇ। ਏਸੇ ਤਰ੍ਹਾਂ ਬਾਗੀ ਕੂਕੇ ਕੈਦੀਆਂ ਦੇ ਅਖੀਰਲੇ ਸ਼ਹੀਦੀ ਜਥੇ ਨੂੰ ਵੀ

ਓਸੇ ਤਰ੍ਹਾਂ ਤੋਪਾਂ ਨਾਲ ਉਡਾ ਦਿਤਾ ਗਿਆ ਜਿਵੇਂ ਜਿਵੇਂ ਇਹਨਾਂ ਦੇ ਦੂਜੇ ੪੩ ਸਾਥੀ ਬਾਗ਼ੀਆਂ ਨੂੰ ਉਡਾਇਆ ਜਾ ਚੁਕਾ ਸੀ।' ਇਕ ਹੋਰ ਕੂਕੇ ਨੇ ਜਿਹੜਾ ਤੋਪਾਂ ਨਾਲ ਓਡਾਏ ਜਾਣ ਵਾਲਾ ਵਿਅਕਤੀ ਬਨਣਾ ਸੀ ਪੋਲੀਸ ਗਾਰਦ ਤੋਂ ਬਾਹਾਂ ਛੁੜਾ ਕੇ ਸਿਧਾ ਕਾਹਲੀ ਕਾਹਲੀ ਮਿਸਟਰ ਕਾਵਨ ਦੇ ਸਿਰ ਤੇ ਜਾ ਖਲੋਤਾ ਤੇ ਉਸਦੀ ਦਾੜ੍ਹੀ ਬੜੇ ਜ਼ੋਰ ਨਾਲ ਫੜ ਲਈ, ਪਰ ਉਸ ਵੇਲੇ ਕੁਝ ਦੇਸੀ ਅਫ਼ਸਰਾਂ ਨੇ ਜਿਹੜੇ ਕਿ ਅਰਦਲ ਵਿਚ ਖੜੇ ਸਨ, ਇਸ ਕੂਕੇ ਨੂੰ ਤੇਜ਼ ਹਥਿਆਰਾਂ ਨਾਲ ਵਢ ਸੁਟਿਆ (ਅਸਲ ਵਿਚ ਕਾਵਨ ਦੀ ਮੇਮ ਲੇਡੀ ਕਾਵਨ ਨੇ ਇਕ ਨੌਜਵਾਨ ਕੂਕੇ ਕੈਦੀ ਉਤੇ ਤਰਸ ਖਾਧਾ ਤੇ ਕਿਹਾ ਕਿ ਇਸਨੂੰ ਤੋਪ ਨਾਲ ਨਾ ਉਡਾਇਆ ਜਾਵੇ। ਇਸਦਾ ਕੱਦ ਵੀ ਛੋਟਾ ਸੀ ਤੇ ਤੋਪ ਗੋਲੇ ਦੀ ਮਾਰ ਹੇਠ ਨਹੀਂ ਸੀ ਆ ਸਕਦਾ। ਮਿਸਟਰ ਕਾਵਨ ਨੇ ਕਿਹਾ ਕਿ ਜੇਕਰ ਇਹ ਕੂਕਾ ਨੌਜਵਾਨ ਇਹ ਕਹਿ ਦੇਵੇ ਕਿ ਇਹ ਸਤਿਗੁਰੂ ਰਾਮ ਸਿੰਘ ਦਾ ਨਾਮਧਾਰੀ ਸਿਖ ਨਹੀਂ ਤਾਂ ਇਸ ਨੂੰ ਛਡ ਦਿਤਾ ਜਾਵੇਗਾ। ਪਰ ਇਸ ਭੁਜੰਗੀ ਨੇ ਓਸ ਵੇਲੇ ਮਿਸਟਰ ਕਾਵਨ ਦੀ ਦਾੜ੍ਹੀ ਫੜਕੇ ਆਖਿਆ—ਖਿਲਿਆ! ਮੈਨੂੰ ਆਪਣੇ ਸਾਥੀਆਂ ਨਾਲ ਰਲਾਅ। ਇਸ ਤੇ ਕੋਲ ਖਲੋਤੇ ਦੇਸੀ ਸਿਪਾਹੀਆਂ ਨੇ ਉਸਦਾ ਸਿਰ ਲਾਹ ਦਿੱਤਾ ਸੀ।)

ਮਿਸਟਰ ਕਾਟਨ ਲਿਖਦਾ ਹੈ; "ਇਸ ਸਾਰੇ ਮੁਆਮਲੇ ਵਿਚ ਮਿਸਟਰ ਕਾਵਨ ਨੇ ਉਪ੍ਰੋਕਤ ਹਿੱਸਾ ਪਾਇਆ। ਕਮਿਸ਼ਨਰ ਫ਼ੋਰਸਾਈਥ ਨੇ ਕਈ ਵਾਰੀ ਮਿਸਟਰ ਕਾਵਨ ਦੇ ਹੁਕਮਾਂ ਉਤੇ ਇਹ ਨੋਟ ਚੜ੍ਹਾਇਆ ਤੇ ਇਸ ਗੱਲ ਤੇ ਜ਼ੋਰ ਦਿਤਾ ਕਿ ਇਹਨਾਂ ਕੂਕੇ ਕੈਦੀਆਂ ਵਿਰੁਧ ਭਾਵੇਂ ਰਸਮ ਪੂਰੀ ਕਰਨ ਲਈ ਹੀ ਬਾਕਾਇਦਾ ਕਾਨੂੰਨੀ ਤੇ ਅਦਾਲਤੀ ਕਾਰਵਾਈ ਕੀਤੀ ਜਾਵੇ। ਤੇ ੧੭ ਜਨਵਰੀ ਨੂੰ ਮਿਸਟਰ ਫ਼ੋਰਸਾਈਥ ਨੇ ਹੌਰਮਿਟ ਨੂੰ ਇਸ ਭਾਵ ਦੀ ਤਾਰ ਭੇਜੀ—'ਮੈਂ ਮੌਕੇ ਤੇ ਪਹੁੰਚ ਰਿਹਾ ਹਾਂ, ਮੈਂ ਬਿਨਾਂ ਦੇਰੀ ਕੀਤੇ ਕਾਨੂੰਨੀ ਤਰੀਕੇ ਨਾਲ

ਕੂਕਿਆਂ ਦੇ ਇਹਨਾਂ ਕੇਸਾਂ ਦਾ ਨਿਪਟਾਰਾ ਕਰ ਸਕਦਾ ਹਾਂ। ਮੇਰੀ ਰਾਏ ਵਿਚ ਇਹਨਾਂ ਕੂਕਿਆਂ ਵਿਰੁਧ ਏਨੀ ਅਸਾਧਾਰਨ ਤੇ ਅਤਿ ਕਰੜੀ ਕਾਰਵਾਈ ਕਰਨ ਦੀ ਜ਼ਰੂਰਤ ਨਹੀਂ ਤੇ ਜੇਕਰ ਇਹੋ ਜਿਹੀ ਕੋਈ ਕਰੜੀ ਕਾਰਵਾਈ ਕੀਤੀ ਗਈ ਤਾਂ ਇਸ ਤਰ੍ਹਾਂ ਲੋਕਾਂ ਵਿਚ ਰੋਹ ਤੇ ਜੋਸ਼ ਫੈਲ ਜਾਵੇਗਾ। ਹਾਲਾਂ ਕਿ ਲੋੜ ਇਸ ਗੱਲ ਦੀ ਹੈ ਕਿ ਲੋਕਾਂ ਦੀ ਨਾਰਾਜ਼ਗੀ ਤੇ ਜੋਸ਼ ਦੇ ਜਜ਼ਬਾਤ ਨੂੰ ਸ਼ਾਂਤ ਕੀਤਾ ਜਾਵੇ ਤੇ ਇਹ ਬਿਹਤਰ ਹੋਏਗਾ ਕਿ ਇਸ ਬੇਚੈਨੀ ਨੂੰ ਕਿਸੇ ਚੰਗੇਰੇ ਤਰੀਕੇ ਨਾਲ ਦੂਰ ਕੀਤਾ ਜਾਵੇ।"

ਇਹ ਕੁਝ ਹੋਣ ਤੇ ਵੀ ਜਦੋਂ ਕਿ ਮਿਸਟਰ ਕਾਵਨ ਨੇ ਮਿਸਟਰ ਫ਼ੋਰਸਾਈਥ ਨੂੰ ਇਹ ਇਤਲਾਹ ਦੇ ਦਿਤੀ ਸੀ ਕਿ ਇਹਨਾਂ ਕੂਕਿਆਂ ਨਾਲ ਇਹ ਬਰਬਰਤਾ ਭਰਪੂਰ ਤੇ ਵਹਿਸ਼ੀਆਨਾਂ ਦੁਖਾਂਤ ਵਰਤ ਚੁਕਾ ਹੈ। ਮਿਸਟਰ ਫ਼ੋਰਸਾਈਥ ਨੇ ਮਿਸਟਰ ਕਾਵਨ ਨੂੰ ਇਹਨਾਂ ਸ਼ਬਦਾਂ ਵਿਚ ਚਿਠੀ ਲਿਖੀ 'ਮੇਰੇ ਸਨੇਹੀ ਮਿਸਟਰ ਕਾਵਨ! ਤੁਸਾਂ ਜੋ ਕੁਝ ਕੀਤਾ ਹੈ ਮੈਂ ਉਸਦੀ ਪੂਰੀ ਤਰ੍ਹਾਂ ਪ੍ਰੋੜ੍ਹਤਾ ਤੇ ਸਮਰਥਨ ਕਰਦਾ ਹਾਂ। ਤੁਸਾਂ ਬਹੁਤ ਯੋਗ ਕੰਮ ਕੀਤਾ ਹੈ। ਮੈਂ ਆਪੇ ਨਿੱਬੜ ਲਵਾਂਗਾ।' ਤੇ ਮਿਸਟਰ ਫ਼ੋਰਸਾਈਥ ਨੇ ਵੀ ਇਹ ਮੁਆਮਲਾ ਨਿਬੜ ਲਿਆ। ਇਸਨੇ ਕਾਨੂੰਨੀ ਰਖ ਰਖਾਓ ਤੋਂ ਕੰਮ ਲੈਂਦਿਆਂ ਹੋਇਆਂ ਕਾਨੂੰਨੀ ਸ਼ਬਦਾਵਲੀ ਵਿਚ ਇਸ ਗੱਲ ਦੀ ਮਨਜ਼ੂਰੀ ਦੇ ਦਿਤੀ ਕਿ ਬਾਕੀ ਰਹਿੰਦੇ ੧੬ ਕੂਕੇ ਕੈਦੀਆਂ ਨੂੰ ਫਾਂਸੀ ਦੇ ਦਿਤੀ ਜਾਵੇ ਤੇ ਇਹਨਾਂ ਕੂਕਿਆਂ ਨੂੰ ਫਾਂਸੀ ਤੇ ਚਾੜ੍ਹ ਦਿਤਾ ਗਿਆ।

## ਬ੍ਰਿਟਿਸ਼ ਸਰਕਾਰ ਵਲੋਂ ਕਾਵਨ ਦੀ ਵਹਿਸ਼ੀਆਨਾਂ ਕਾਰਵਾਈ ਦੀ ਨਿਖੇਧੀ

ਮਿਸਟਰ ਕਾਟਨ ਲਿਖਦਾ ਹੈ ਕਿ ਹਿੰਦੁਸਤਾਨ ਦੀ ਅੰਗਰੇਜ਼ੀ ਸਰਕਾਰ ਨੇ ਮਿਸਟਰ ਕਾਵਨ ਤੇ ਮਿਸਟਰ ਫ਼ੋਰਸਾਈਥ ਵਲੋਂ ਕੀਤੀਆਂ

ਗਈਆਂ ਇਹਨਾਂ ਕਾਰਵਾਈਆਂ ਵਿਰੁਧ ਇਕ ਮੁਲਝਵਾਂ ਤੇ ਵਿਆਪਕ ਪ੍ਰਸਤਾਵ ਸਰਕਾਰੀ ਰੀਕਾਰਡ ਉਤੇ ਲੈ ਆਂਦਾ। ਉਹ ਇਸ ਪਰਕਾਰ ਹੈ:............

"ਗਵਰਨਰ ਜਨਰਲ ਤੇ ਆਪਦੀ ਕੌਂਸਲ ਅਤਿਅੰਤ ਦੁਖ ਅਤੇ ਅਫ਼ਸੋਸ ਨਾਲ ਇਸ ਗੱਲ ਦੀ ਤਸਦੀਕ ਕਰਨ ਦੀ ਲੋੜ ਅਨੁਭਵ ਕਰਦੀ ਹੈ ਕਿ ਮਿਸਟਰ ਕਾਵਨ ਨੇ ਜਿਹੜੀ ਕਾਰਵਾਈ ਕੀਤੀ ਉਹ ਗੈਰ–ਕਾਨੂੰਨੀ ਸੀ। ਪਬਲਿਕ ਦੇ ਹਿਤਾਂ ਲਈ ਵੀ ਐਸੀ ਕਾਰਵਾਈ ਦੀ ਕੋਈ ਲੋੜ ਨਹੀਂ ਸੀ। ਸਮੇਂ ਦੀ ਸਥਿਤੀ ਇਹ ਤਕਾਜ਼ਾ ਨਹੀਂ ਸੀ ਕਰਦੀ ਕਿ ਅਜਿਹੀ ਗ਼ੈਰ ਕਾਨੂੰਨੀ ਕਾਰਵਾਈ ਹਕ ਬਜਾਨਬ ਹੈ।" ਗਵਰਨਰ ਜਰਨਲ ਤੇ ਆਪਦੀ ਕੌਂਸਲ ਨੇ ਇਹ ਗੱਲ ਵੀ ਰੀਕਾਰਡ ਤੇ ਲੈ ਆਂਦੀ ਕਿ ਇਹ ਘਟਨਾਵਾਂ ਜਿਸਤਰ੍ਹਾਂ ਵਾਪਰੀਆਂ ਉਹਨਾਂ ਤੋਂ ਇਹਨਾਂ ਘਟਨਾਵਾਂ (ਤੋਪਾਂ ਨਾਲ ਕੂਕਿਆਂ ਨੂੰ ਉਡਾਏ ਜਾਣ ਤੇ ਬਾਕੀਆਂ ਨੂੰ ਫਾਂਸੀ ਦਿਤੇ ਜਾਣ ਬਾਰੇ) ਨੂੰ ਇਹ ਰੰਗਣ ਦਿਤੀ ਜਾ ਸਕਦੀ ਹੈ ਕਿ ਏਸ ਮੁਆਮਲੇ ਵਿਚ ਕਾਵਨ ਨੇ ਵਹਿਸ਼ੀਪੁਣਾ ਵਰਤਿਆ ਕੁਝ ਵੀ ਹੋਵੇ ਅਮਲੀ ਤੌਰ ਤੇ ਕਾਵਨ ਤੇ ਫ਼ੋਰਸਾਈਥ ਦੀ ਇਸ ਬਰਬਰਤਾ ਭਰਪੂਰ ਕਾਰਵਾਈ ਦੀ ਬ੍ਰਿਟਿਸ਼ ਸਰਕਾਰ ਵਲੋਂ ਵੀ ਨਿੰਦਾ ਤੇ ਨਿਖੇਧੀ ਕੀਤੀ ਗਈ।

ਕਮਿਸ਼ਨਰ ਫ਼ੋਰਸਾਈਥ ਨੂੰ ਅੰਬਾਲੇ ਦੀ ਕਮਿਸ਼ਨਰੀ ਤੋਂ ਹਟਾ ਕੇ ਇਕ ਹੋਰ ਅਹੁਦਾ ਦਿਤਾ ਗਿਆ ਉਸ ਨੂੰ ਸਰ ਦੇ ਖ਼ਿਤਾਬ ਨਾਲ ਨਿਵਾਜਿਆ ਗਿਆ। ਕਾਵਨ ਨੂੰ ਭਾਵੇਂ ਬਰਖ਼ਾਸਤ ਕੀਤਾ ਗਿਆ ਪਰ ਉਸ ਲਈ ਵੀ ਡਿਪਟੀ ਕਮਿਸ਼ਨਰ ਵਰਗੀ ਇਕ ਚੰਗੀ ਨੌਕਰੀ ਪਰ-ਦਾਨ ਕਰ ਲਈ ਗਈ। ਗੌਰਮਿੰਟ ਆਫ ਇੰਡੀਆ ਦੇ ਅਖਬਾਰਾਂ ਨੇ ਬ੍ਰਿਟਿਸ਼ ਸਰਕਾਰ ਦੇ ਇਹ 'ਕਰੜਾ ਐਕਸ਼ਨ ਲੈਣ ਤੇ ਬੜੀ ਸ਼ਲਾਘਾ ਕੀਤੀ। ਸਰ ਹੈਨਰੀ ਕੂਕਿਆਂ ਦੇ ਤੋਪਾਂ ਨਾਲ ਉਡਾਏ ਜਾਣ ਤੇ ੧੬ ਕੂਕਿਆਂ ਨੂੰ ਫਾਂਸੀ ਦੀ ਸਜ਼ਾ ਦਿਤੇ ਜਾਣ ਬਾਰੇ ਲਿਖਦਾ ਹੈ, "ਜਿਥੋਂ

ਤਕ ਮੇਰਾ ਸਬੰਧ ਹੈ ਮੈਂ ਆਪਣੀ ਭਾਰਤ ਹੁਕਮਰਾਨੀ ਦੇ ਦੌਰਾਨ ਇਸ ਕਤਲਿ–ਆਮ ਤੇ ਇਹਨਾਂ ਫਾਂਸੀਆਂ ਤੋਂ ਵਧ ਦੁਖਦਾਈ, ਜ਼ਮੀਰ ਨੂੰ ਠੇਸ ਪਹੁੰਚਾਣ ਵਾਲੀ ਤੇ ਦਿਲ–ਕਬਾਊ ਘਟਨਾਂ ਦਾ ਤਸੱਵਰ ਹੀ ਨਹੀਂ ਕਰ ਸਕਦਾ। ਕੁਝ ਵ ਇਹ ਕਿ ਇਹ ਆਪਦੇ ਸਾਰੇ ਅਹਿਦਿ–ਹਕੂਮਤ ਦੀ ਸਭ ਤੋਂ ਵਧੇਰੀ ਦੁਖਦਾਈ ਘਟਨਾਂ ਹੈ ਜਿਸਦੀ ਯਾਦ ਸਦਾ ਆਪਦੇ ਹਿਰਦੇ ਅੰਦਰ ਚੁਭਦੀ ਰਹੀ।

## ਸਤਿਗੁਰੂ ਰਾਮ ਸਿੰਘ ਦੀ ਜਲਾਵਤਨੀ

ਭਾਵੇਂ ਇਤਿਹਾਸ ਲਿਖਾਰੀਆਂ ਨੇ ਕੁਝ ਸਾਮਰਾਜੀ ਕਾਰਨਾਂ ਕਰਕੇ ਕੂਕਿਆਂ ਨੂੰ ਅਖੋਂ ਪਰੋਖੇ ਕਰਨ ਦਾ ਰਸਤਾ ਅਪਣਾਇਆ ਪਰ ਸਾਮਰਾਜੀ ਹੁਕਮਰਾਨਾਂ ਨੇ ਕੂਕਾ ਲਹਿਰ ਦੇ ਖਤਰਿਆਂ ਦੀ ਅਹਿਮੀਅਤ ਨੂੰ ਘਟਾਉਣ ਦਾ ਜਤਨ ਨਹੀਂ ਕੀਤਾ ਇਹਨਾਂ ਨੇ ਕੂਕਿਆਂ ਨੂੰ ਚੈਨ ਨਾਲ ਨਹੀਂ ਬਹਿਣ ਦਿਤਾ। ੧੮੭੨ ਦੀ ਕੂਕਾ ਬਗ਼ਾਵਤ ਤੋਂ ਕੂਕੇ ਅੰਗਰੇਜ਼ ਹੁਕਮਰਾਨਾਂ ਦੀਆਂ ਨਜ਼ਰਾਂ ਵਿਚ ਮਸ਼ਕੂਕ ਸਨ ਤੇ ਇਹਨਾ ਉਤੇ ਸਖਤੀਆਂ ਕੀਤੀਆਂ ਜਾਂਦੀਆਂ ਸਨ। ਉਨੀਵੀਂ ਸਦੀ ਦੇ ਸਤਵੇਂ ਦਹਾਕੇ ਦੇ ਦੌਰਾਨ ਮਹਿਕਮਾਂ ਸੀ. ਆਈ. ਡੀ. [ਖੁਫੀਆ ਪੋਲੀਸ] ਦੀਆਂ ਰਿਪੋਰਟਾਂ ਵਿਚ ਕੂਕਿਆਂ ਦੀਆਂ ਸਰਗਰਮੀਆਂ ਦਾ ਕਾਫੀ ਵਰਨਣ ਮਿਲਦਾ ਹੈ। ਇਹ ਤਾਂ ਬਿਲਕੁਲ ਆਮ ਗੱਲ ਸੀ ਕਿ ਕੂਕਿਆਂ ਦੇ ਦੀਵਾਨਾਂ ਤੇ ਇਹਨਾਂ ਦੇ ਇਕੱਠੇ ਹੋਣ ਉਤੇ ਕਰੜੀਆਂ ਪਾਬੰਦੀਆਂ ਲਾ ਦਿਤੀਆਂ ਗਈਆਂ ਸਨ। ਕਈ ਸਾਲਾਂ ਤਕ ਇਨ੍ਹਾਂ ਦੇ ਮਹਾਨ ਨੇਤਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿਚ ਨੀਮ ਨਜ਼ਰ ਬੰਦ ਜਹੇ ਰਹੇ ਆਪ ਨੂੰ ਭੈਣੀ ਸਾਹਿਬ ਤੋਂ ਬਾਹਰ ਜਾਣ ਦਾ ਆਗਿਆ ਨਹੀਂ ਸੀ।

ਜਨਵਰੀ ੧੮੭੨ ਵਿਚ ਮਲੇਰ ਕੋਟਲੇ ਦੇ ਖੂਨੀ ਸਾਕੇ ਦੇ ਮਗਰੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਤੇ ਆਪਦੇ ੧੨ ਉਘੇ ਸੂਬਿਆਂ

ਨੂੰ ਰੈਗੂਲੇਸ਼ਨ ਤਿੰਨ ਅਧੀਨ ਗ੍ਰਿਫਤਾਰ ਕਰ ਲਿਆ ਗਿਆ ਤੇ ਇਹਨਾਂ ਨੂੰ ਜਲਾਵਤਨ ਕਰਕੇ ਬਰਮਾਂ ਭੇਜ ਦਿਤਾ ਗਿਆ।

ਨਾਮਧਾਰੀ ਪੰਥ ਵਿਚ ਸ਼ਾਮਲ ਸਾਰੇ ਲੋਕਾਂ ਦੀ ਨਿਗਰਾਨੀ ਸ਼ੁਰੂ ਹੋ ਗਈ ਤੇ ਇਹਨਾਂ ਦੇ ਤੀਰਥ ਭੈਣੀ ਸਾਹਿਬ ਉਤੇ ਪੋਲੀਸ ਨੇ ਇਕ ਕਿਸਮ ਦੀਆਂ ਕਰੜਈਆਂ ਪਾਬੰਦੀਆਂ ਲਾ ਦਿਤੀਆਂ ਜਿਸਦੀ ਅੰਗਰੇਜ਼ ਦੇ ਭਾਰਤ ਵਾਸੀਆਂ ਉਤੇ ਕੀਤੇ ਅਤਿਆਚਾਰਾਂ ਦੇ ਇਤਿ- ਹਾਸ ਵਿਚ ਹੋਰ ਕੋਈ ਮਿਸਾਲ ਨਹੀਂ ਮਿਲਦੀ ੧੯੭੨ ਵਿਚ ਕੂਕਿਆਂ ਉਤੇ ਨਵੀਆਂ ਪਾਬੰਦੀਆਂ ਲਾਈਆਂ ਗਈਆਂ। ਉਹ ਲਗਾ- ਤਾਰ ਪੰਜ ਦਹਾਕਿਆਂ ਤਕ ਜਾਰੀ ਰਹੀਆਂ। ਅਧੀ ਸਦੀ ਤਕ ਕੂਕੇ ਇਕ ਪੂਰੇ ਫਿਰਕੇ ਜਾਂ ਸੰਪਰਦਾਏ ਦੇ ਤੌਰ ਤੇ ਅੰਗਰੇਜ਼ ਸਰਕਾਰ ਵਲੋਂ ਲਾਈਆਂ ਗਈਆਂ ਪਾਬੰਦੀਆਂ ਅਧੀਨ ਰਹੇ। ਇਸਦਾ ਕਾਰਨ ਇਹ ਸੀ ਕਿ ਹਰ ਕੂਕਾ ਅੰਗਰੇਜ਼ ਦਾ ਜਮਾਂਦਰੂ ਦੁਸ਼ਮਣ ਸੀ। ਉਹਨਾਂ ਦੇ ਖਿਆਲ ਵਿਚ ਹਰ ਨਾਮਧਾਰੀ ਦੇ ਦਿਲ ਵਿਚ ਅੰਗਰੇਜ਼ ਦੀ ਦੁਸ਼ਮਣੀ ਦਾ ਜਜ਼ਬਾ ਸੀ। ਮੈਨੂੰ ਕੂਕਿਆਂ ਤੋਂ ਬਿਨਾ ਕਿਸੇ ਧਾਰਮਿਕ ਸੰਪਰ- ਦਾਏ ਜਾਂ ਫਿਰਕੇ ਜਾ ਐਸੀ ਕਿਸੇ ਸਿਆਸੀ ਸੰਸਥਾ ਜਾਂ ਜਥੇ ਬੰਦੀ ਦਾ ਇਲਮ ਨਹੀਂ ਜਿਸਨੇ ਏਨੇ ਲੰਮੇਰੇ ਅਰਸੇ ਤਕ ਏਨੀਆਂ ਸਖਤੀਆਂ ਸਹਾਰੀਆਂ ਹੋਣ। ਭਾਵੇਂ ਇਹਨਾਂ ਕੂਕਿਆਂ ਉਤੇ ਅੰਗਰੇਜ਼ਾਂ ਦਾ ਏਨਾਂ ਕਹਿਰ ਨਾਜ਼ਲ ਹੋਇਆ, ਕੂਕੇ ਕੇਵਲ ਇਕ ਨਿਰੋਲ ਤੌਰ ਤੇ ਧਾਰਮਿਕ ਫਿਰਕਾ ਹੀ ਨਹੀਂ ਸਗੋਂ ਭਾਰਤ ਦੇ ਸੁਤੰਤਰਤਾ ਸੰਗਰਾਮ ਤੇ ਰਾਸ਼ਟ- ਰੀਅਤਾ ਦੇ ਪਖੋਂ ਇਹਨਾਂ ਕੂਕਿਆਂ ਦੀ ਭਾਰੀ ਸਿਆਸੀ ਅਹਿਮੀਅਤ ਜਾਂ ਰਾਜਨੀਤਕ ਮਹੱਤਤਾ ਸੀ।

ਅੰਗਰੇਜ਼ ਹਾਕਮਾਂ ਨੇ ਵਾਸਤਵ ਵਿਚ ਇਹ ਕਦੇ ਖਿਆਲ ਵੀ ਨਹੀਂ ਕੀਤਾ ਕਿ ਕੂਕੇ ਕੇਵਲ ਇਕ ਧਾਰਮਿਕ ਫ਼ਿਰਕਾ ਹਨ ਤੇ ਇਸ ਕੂਕਾ ਲਹਿਰ ਦਾ ਕੋਈ ਸਿਆਸੀ ਮਨੋਰਥ ਨਹੀਂ ਸੀ। ਪੋਲੀਟੀਕਲ ਤੌਰ ਤੇ ਉਹ ਇਹਨਾਂ ਨੂੰ ਮਸੂਮ ਨਹੀਂ ਸਨ ਸਮਝਦੇ। ਸਤਿਗੁਰੂ ਰਾਮ

ਸਿੰਘ ਜੀ ਸੰਤਾਂ ਤੇ ਮਹਾਂ ਰਿਸ਼ੀਆਂ ਵਾਲਾ ਜੀਵਨ ਬਤੀਤ ਕਰਦੇ ਸਨ। ਆਪ ਹਰ ਪਖੋਂ ਡੂੰਘੀਆਂ ਭਾਵਨਾਵਾਂ ਤੇ ਧਾਰਮਿਕ ਵਿਸ਼ਵਾਸ ਦੇ ਵਿਅਕਤੀ ਸਨ ਪਰ ਸਾਨੂੰ ਇਹ ਵੀ ਯਾਦ ਰਖਣਾ ਚਾਹੀਦਾ ਹੈ ਕਿ ਆਪਨੇ ਇਕ ਧਾਰਮਿਕ ਆਗੂ ਬਣਨ ਤੋਂ ਪਹਿਲਾਂ ਖਾਲਸਾ ਫੌਜ ਦੇ ਰਸਾਲੇ ਵਿਚ ਨੌਕਰੀ ਕੀਤੀ ਸੀ। ਆਪਨੇ ਬਹੁਤ ਨੇੜਿਓਂ ਸਿਖ ਹਕੂਮਤ ਦੇ ਹੈਰਾਨੀ ਜਨਕ ਤੇ ਤੇਜ਼ੀ ਨਾਲ ਹੁੰਦੇ ਪਤਨ ਜਾਂ ਜ਼ਵਾਲ ਨੂੰ ਵੇਖਿਆ ਸੀ। ਵਿਦੇਸ਼ੀਆ (ਅੰਗਰੇਜ਼ਾਂ) ਹਥੋਂ ਸਿਖ ਫੌਜਾਂ ਨੂੰ ਜਿਹੜੀ ਹਤਕ ਭਰੀ ਹਾਰ ਹੋਈ ਸੀ ਉਸ ਦਾ ਵੀ ਆਪ ਨੂੰ ਡੂੰਘਾ ਅਨੁਭਵ ਹੋਇਆ ਸੀ।

ਆਪ ਵਰਗੇ ਅਨੁਭਵੀ ਸਦ-ਪੁਰਸ਼ ਤੇ ਹਰ ਮੁਆਮਲੇ ਉਤੇ ਡੂੰਘੀ ਵਿਚਾਰ ਕਰਨ ਵਾਲੇ ਵਿਅਕਤੀ ਲਈ ਲਾਜ਼ਮੀ ਗੱਲ ਸੀ ਕਿ ਆਪ ਉਨ੍ਹਾਂ ਅਫਸੋਸਨਾਕ ਘਟਨਾਵਾਂ ਬਾਰੇ ਡੂੰਘੀ ਵਿਚਾਰ ਕਰਨ ਜਿਹਨਾਂ ਪੰਜਾਬ ਨੂੰ ਕਰੜੀ ਤੋਂ ਕਰੜੀ ਸਟ ਮਾਰੀ ਸੀ ਤੇ ਇਸ ਨੂੰ ਖੇਰੂ ਖੇਰੂ ਕਰ ਦਿਤਾ ਸੀ। ਇਹਨਾਂ ਘਟਨਾਵਾਂ ਨੇ ਸਿਖ ਪੰਥ ਦੇ ਏਨੀ ਜਲਦੀ ਪਤਨ ਦੇ ਸਮਾਨ ਪੈਦਾ ਕਰ ਦਿਤੇ ਸਨ।

ਸਤਿਗੁਰੂ ਰਾਮ ਸਿੰਘ ਜੀ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਸੁਨਹਿਰੀ ਤੇ ਗੌਰਵ ਮਈ ਜ਼ਮਾਨਾ ਵੇਖਿਆ ਸੀ। ਇਸ ਲਈ ਜਦੋਂ ਸਿਖ ਰਾਜ ਦਾ ਪਤਨ ਹੋਇਆ ਤੇ ਆਪ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਮਗਰੋਂ ਛੇਤੀ ਹੀ ਉਹ ਮਨਹੂਸ ਦਿਨ ਵੀ ਦੇਖਣੇ ਪਏ ਜਦੋਂ ਏਨੀ ਬਰਬਾਦੀ ਹੋਈ ਸੀ ਤਾਂ ਸਤਿਗੁਰੂ ਰਾਮ ਸਿੰਘ ਵਰਗੇ ਅਨੁਭਵੀ ਵਿਅਕਤੀ ਉਤੇ ਇਹਨਾਂ ਦੋਂਹ ਹਾਲਤਾਂ ਦੇ ਭਿਆਨਕ ਅੰਤਰ ਦਾ ਕਹਿਰਾਂ ਦਾ ਅਸਰ ਹੋਣਾ ਜ਼ਰੂਰੀ ਸੀ।

ਸਤਿਗੁਰੂ ਰਾਮ ਸਿੰਘ ਜੀ ਨੇ ਸਿਧ ਕੀਤਾ ਕਿ ਆਪ ਇਕ ਚਤੁਰ ਆਰਗੇਨਾਈਜ਼ਰ ਹਨ। ਆਪ ਦੀ ਜਥੇ ਬੰਦਕ ਸ਼ਕਤੀ ਅਪਾਰ ਸੀ। ਆਪ ਨੂੰ ਭਾਵੇਂ ਇਕ ਲਮੇਰੇ ਅਰਸੇ ਲਈ ਸ੍ਰੀ ਭੈਣੀ ਸਾਹਿਬ

ਵਿਚ ਨਜ਼ਰ ਬੰਦੀ ਵਿਚ ਰਹਿਣਾ ਪਿਆ ਪਰ ਇਹਨਾਂ ਬਿਖੜੇ ਹਾਲਤਾਂ ਵਿਚ ਵੀ ਆਪ ਨੇ ਆਪਣ ਪੈਰੋਕਾਰਾਂ (ਕੂਕਿਆਂ) ਦੀ ਜਥੇਬੰਦੀ ਨੂੰ ਛੋੜਿਆ ਨਹੀਂ ਸਗੋਂ ਨਜ਼ਰਬੰਦੀ ਦਾ ਇਹ ਸਮਾਂ ਵੀ ਆਪ ਨੇ ਲੇਖ ਲਾਇਆ। ਆਪ ਨੇ ਆਪਣੀ ਦੂਰ-ਦਰਸ਼ਤਾ ਨਾਲ ਇਸ ਸਮੇਂ ਨੂੰ ਵੀ ਕੂਕਿਆਂ ਦੀ ਤਨਜ਼ੀਮ ਉਤੇ ਖਰਚ ਕੀਤਾ। ਆਪ ਨੇ ਨਾਮਧਾਰੀਆਂ ਦੀਆਂ ਸਾਰੀਆਂ ਸ਼ਕਤੀਆਂ ਨੂੰ ਹਲੂਣ ਦਿਤਾ। ਆਪ ਨੇ ਨਵਾਂ ਜੀਵਨ ਬਖਸ਼ਿਆ ਤ ਕੂਕਿਆਂ ਨੂੰ ਇਕ ਉਚਰੀ ਪਧਰ ਤੇ ਲਿਆ ਕੇ ਇਹਨਾਂ ਨੂੰ ਇਕ ਵਧੇਰੀ ਜਥੇਬੰਦ ਸੰਪਰਦਾਏ ਦੇ ਤੌਰ ਤੇ ਖੜਾ ਕੀਤਾ, ਜਿਸ ਦਾ ਡਿਸਿਪਲਿਨ ਸਿਪਾਹੀਆਂ ਵਰਗਾ ਸੀ।

## ਸਤਿਗੁਰਾਂ ਦੇ ਰਹਿਤਨਾਮੇ

੧੮੮੧, ੧੮੬੨ ਵਿਚ ਕੂਕਾ ਜਥੇਬੰਦੀ ਨੇ ਨਿਸ਼ਚਿਤ ਤੌਰ ਤੇ ਇਕ ਰਾਜਨੀਤਕ ਰੂਪ ਧਾਰਨ ਕਰ ਲਿਆ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਸਪਸ਼ਟ ਤੌਰ ਤੇ ਕਈ ਬਨਿਆਦੀ ਅਸੂਲਾਂ ਦਾ ਫੈਸਲਾ ਕਰ ਦਿਤਾ। ਆਪ ਨੇ ਐਸੇ ਰਹਿਤਨਾਮੇ ਜਾਰੀ ਕੀਤੇ ਜਿਨ੍ਹਾਂ ਰਾਹੀਂ ਨਾਮਧਾਰੀ ਸਿਖਾਂ ਨੂੰ ਰਹਿਤ ਵਿਚ ਪਕਾ ਰਹਿਣ ਲਈ ਉਪਦੇਸ਼ ਦਿਤੇ ਗਏ ਸਨ। ਆਪ ਨ ਦਸਿਆ ਕਿ ਕਿਹੜੀਆਂ ਕਿਹੜੀਆਂ ਕੁਰਹਿਤਾਂ ਹਨ ਜਿਨ੍ਹਾਂ ਤੋਂ ਨਾਮਧਾਰੀਆਂ ਨੂੰ ਬਚਣਾ ਚਾਹੀਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਜਿਹੜੀ ਰਹਿਤ ਪਰਣਾਲੀ ਜਾਂ ਰਹਿਤ-ਮਰਯਾਦਾ ਬੱਧੀ ਸੀ ਉਸ ਅਨੁਸਾਰ ਸਿਖਾਂ ਨੂੰ ਕਈ ਪ੍ਰਣ ਲੈਣੇ ਪੈਂਦੇ ਸਨ। ਸਤਿਗੁਰੂ ਰਾਮ ਸਿੰਘ ਨੇ ਸਿਖਾਂ ਨੂੰ ਉਚਤਾ ਤੇ ਸੁਚਤਾ ਲਈ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦਸੇ ਹੋਏ ਨਿਯਮਾਂ ਵਿਚ ਕੁਝ ਹੋਰ ਨਿਯਮਾਂ ਦਾ ਵੀ ਵਾਧਾ ਕੀਤਾ। ਆਪ ਨੇ ਸਿਖਾਂ 'ਚ ਇਕ ਨਵਾਂ ਵਿਧਾਨ ਬੰਨ੍ਹਿਆਂ ਤਾਂ ਜੋ ਸਿਖ ਇਹਨਾਂ ਨਿਯਮਾਂ ਦੀ ਪਾਲਣਾ ਕਰਨ। ਆਪ ਨੇ ਇਹ ਸਿਖੀ ਮਰਯਾਦਾ ਤੇ ਇਹ ਨਿਯਮਾਵਲੀ ਕਈ ਹਿਸਿਆਂ ਵਿਚ ਵੰਡ ਦਿਤੀ।

ਕੁਝ ਤਾਂ ਜ਼ਾਤੀ ਵਿਅਕਤੀਗਤ ਨਿਯਮ ਸਨ, ਕੁਝ ਧਾਰਮਕ ਤੇ ਕੁਝ ਸਿਆਸੀ ਸਨ । ਇਤਿਹਾਸਕਾਰ ਸਰਦਾਰ ਖੁਸ਼ਵੰਤ ਸਿੰਘ ਨੇ ਇਹਨਾਂ ਨਿਯਮਾਂ ਜਾਂ ਰਹਿਤਨਾਮੀਆਂ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ:—

## (ੳ) ਵਿਅਕਤੀ ਗਤ ਨਿਯਮ:

ਮਾਸ ਬਿਲਕੁਲ ਨਹੀਂ ਖਾਣਾ । ਸ਼ਰਾਬ ਕਦਾਚਿਤ ਨਹੀਂ ਪੀਣੀ। ਕਿਸੇ ਦੀ ਜ਼ਾਇਦਾਦ ਜਾਂ ਪਰਾਈ ਤੀਵੀਂ ਉਤੇ ਕਬਜ਼ਾ ਨਹੀਂ ਕਰਨਾਂ। ਕਦੇ ਝੂਠ ਨਹੀਂ ਬੋਲਣਾ। ਕਿਸੇ ਨੂੰ ਦਿਤੇ ਗਏ ਕਰਜ਼ੇ ਉਤੇ ਕੋਈ ਸੂਦ ਨਹੀਂ ਲੈਣਾ।

## (ਅ) ਸਮਾਜਕ ਨਿਯਮ:

ਕੁੜੀਆਂ ਨੂੰ ਨਹੀਂ ਮਾਰਨਾਂ ਤੇ ਨਾ ਹੀ ਲੜਕੀਆਂ ਨੂੰ ਵਚਣਾ ਹੈ। ਸੋਲ੍ਹਾਂ ਸਾਲ ਤੋਂ ਘਟ ਉਮਰ ਦੇ ਲੜਕੇ ਲੜਕੀਆ ਦੀ ਸ਼ਾਦੀ ਲਈ ਕਦੇ ਆਗਿਆ ਨਹੀਂ ਦੇਣੀ। ਵਟੇ ਸਟ ਦੇ ਵਿਆਹ ਵੀ ਬਿਲਕੁਲ ਨਹੀਂ ਕਰਨੇ। ਵਿਆਹ ਸ਼ਾਦੀਆਂ ਤੇ ਦਾਜ ਆਦਿ ਵਜੋਂ ਕੀਮਤੀ ਤੁਹਫ਼ੇ ਆਦਿ ਨਹੀ ਦੇਣੇ। ਪਾਲਤੂ ਪਸ਼ੂਆਂ ਨੂੰਖੱਸੀ ਨਹੀਂ ਕਰਨਾਂ।

## (ੲ) ਧਾਰਮਿਕ ਨਿਯਮ:

ਹਰ ਨਾਮਧਾਰੀ ਦਾ ਇਹ ਪਰਮ ਕਰਤੱਵ ਹੈ ਕਿ ਉਹ ਹਰ ਰੋਜ਼ ਅੰਮ੍ਰਿਤ ਵੇਲੇ ਜਾਗੇ। (ਸਣਕੇਸੀ) ਇਸ਼ਨਾਨ ਕਰੇ। ਨਿਤ-ਨੇਮ ਕਰੇ ਤੇ ਉੱਨ ਦੀ ਮਾਲਾ ਫੇਰੇ। ਹਰ ਨਾਮਧਾਰੀ ਸਿਧੀ ਦਸਤਾਰ ਸਜਾਏ (ਦੂਜੇ ਸਿਖ ਚੁੰਝਦਾਰ ਪੱਗਾਂ ਬੰਨ੍ਹਦੇ ਹਨ। ਇਹਨਾਂ ਦੀਆਂ ਪੱਗਾਂ ਦੇ ਦੋਵੇਂ ਲੜ ਮਥੇ ਤੇ ਇਕ ਕੋਣ ਤੇ ਆ ਕੇ ਮਿਲ ਜਾਂਦੇ ਹਨ।) ਹਰ ਨਾਮਧਾਰੀ ਦਾ ਇਹ ਫ਼ਰਜ਼ ਹੈ ਕਿ ਉਹ ਗਊਆਂ ਤੇ ਹੋਰ ਪਸ਼ੂਆਂ

ਦੀ ਪਾਲਣਾ ਕਰੇ ਤੇ ਇਹਨਾਂ ਨੂੰ ਹੱਤਿਆ ਤੋਂ ਬਚਾਏ।

## (ਸ) ਰਾਜਨੀਤਕ ਨੀਯਮ:

ਕੋਈ ਨਾਮਧਾਰੀ ਸਰਕਾਰੀ ਨੌਕਰੀ ਨਾ ਪਰਵਾਨ ਕਰੇ। ਕੋਈ ਨਾਮਧਾਰੀ ਆਪਣੇ ਬਚਿਆਂ ਨੂੰ ਸਰਕਾਰੀ ਸਕੂਲਾਂ ਵਿਚ ਨਾ ਭੇਜੇ। ਕੋਈ ਨਾਮਧਾਰੀ ਕਚਹਿਰੀ ਵਿਚ ਨਾ ਜਾਵੇ ਸਗੋਂ ਆਪਣੀਆਂ ਪੰਚਾਇਤਾਂ ਰਾਹੀਂ ਝਗੜਿਆਂ ਦੇ ਫੈਸਲੇ ਕੀਤੇ ਜਾਣ।

ਕੋਈ ਨਾਮਧਾਰੀ ਬਦੇਸ਼ੀ ਚੀਜ਼ਾਂ ਦੀ ਵਰਤੋਂ ਨਾ ਕਰੇ।

ਕੋਈ ਨਾਮਧਾਰੀ ਸਰਕਾਰੀ ਡਾਕਖਾਨਿਆਂ ਤੇ ਤਾਰ ਘਰਾਂ ਦੀ ਵਰਤੋਂ ਨਾ ਕਰੇ।

੧੮੬੩ ਦੇ ਵਿਚ ਸਤਿਗੁਰੂ ਰਾਮ ਸਿੰਘ ਨੇ ਆਪਣੇ ਪੈਰੋਕਾਰ ਨਾਮਧਾਰੀ ਸਿਖਾਂ ਦੇ ਨਾਂ ਜਿਹੜਾ ਰਹਿਤਨਾਮਾ ਜਾਰੀ ਕੀਤਾ, ਉਸ ਵਿਚ ਦਰਜ ਉਪਰੋਕਤ ਪਣ ਹਰ ਨਾਮਧਾਰੀ ਲਈ ਨਿਭਾਉਣੇ ਜ਼ਰੂਰੀ ਸਨ। ਹਰ ਨਾਮਧਾਰੀ ਨੂੰ ਕਸਮ ਚੁਕਣੀ ਪੈਂਦੀ ਸੀ ਕਿ ਉਹ ਸਤਿਗੁਰਾਂ ਦੇ ਦਸੇ ਹੋਏ ਇਹਨਾਂ ਨਿਯਮਾਂ ਦਾ ਪਾਲਨ ਕਰੇਗਾ।

ਏਸਤਰ੍ਹਾਂ ੧੮੬੩ ਤੋਂ ਹੀ ਕੂਕੇ ਘਰ ਦਾ ਕਤਿਆ ਹੋਇਆ ਖੱਦਰ ਪਉਂਦੇ ਸਨ, ਉੱਨ ਦੀ ਮਾਲਾ ਜਪਦੇ ਸਨ ਤੇ ਉਹਨਾਂ ਕਰਤਵਾਂ ਦ ਪਾਲਣਾ ਕਰਦੇ ਸਨ ਤ ਐਸੇ ਬਾਣੇ ਵਿਚ ਵਿਚਰਦੇ ਸਨ ਤੇ ਇਹ ਲੋਕ ਉਪਰ ਦਸੇ ਨਿਯਮਾਂ ਦੇ ਧਾਰਨੀ ਸਨ। ਬਾਅਦ ਦੀ ਸ਼ਬਦਾਵਲੀ ਵਿਚ ਇਹਨਾਂ ਚੀਜ਼ਾਂ ਦਾ ਨਾਂ ਸੁਦੇਸ਼ੀ ਲਹਿਰ, ਅੰਗਰੇਜ਼ੀ ਅਦਾਲਤਾਂ ਤੇ ਸਕੂਲਾਂ ਦਾ ਬ ਈਕਾਟ ਤੇ ਨਾਮਿਲਵਰਤਨ ਦੀ ਲਹਿਰ ਪੈ ਗਿਆ।

## ਨਾਮਿਲਵਰਤਨ ਤੇ ਖਿਲਾਫ਼ਤ ਲਹਿਰ

ਇਹ ਗੱਲ ਠ ਕ ਹੈ ਕਿ ਕੂਕਿਆਂ ਦੀ ਪਹਿਲੀ ਟੱਕਰ ਤੇ ਅੰਗਰੇਜ਼ਾਂ ਨਾਲ ਇਹਨਾਂ ਦਾ ਸੰਘਰਸ਼ ਗਊ-ਬਧ ਦੇ ਮੁਆਮਲ ਤੋਂ ਸ਼ੁਰੂ

ਹੋਇਆ। ਅੰਗਰੇਜ਼ਾਂ ਨੇ ਬੁਚੜਖਾਨੇ ਖੁਲ੍ਹਵਾਏ ਸਨ। ਉਹਨਾਂ ਦੀ ਕੂਕਿਆਂ ਵਲੋਂ ਡਟ ਕੇ ਵਿਰੋਧਤਾ ਕੀਤੀ ਗਈ। ਪਰ ਇਸ ਪਖੋਂ ਵੀ ਸ਼ੁਰੂ ਸ਼ੁਰੂ ਵਿਚ ਇਹਨਾਂ ਖਦਰ-ਧਾਰੀ ਨਾਮਧਾਰੀਆਂ ਦੇ ਰਵਈਯੇ ਤੇ ਮਹਾਤਮਾਂ ਗਾਂਧੀ ਦੇ ਚਲਾਏ ਹੋਏ ਅੰਦੋਲਨ ਵਿਚ ਵੀ ਕਈ ਗੱਲਾਂ ਮਿਲਦੀਆਂ ਜੁਲਦੀਆਂ ਹਨ।

ਕੂਕੇ ਵੈਸ਼ਨੋ ਜਾਂ ਪਕੇ ਸ਼ਾਕਾਹਾਰੀ ਸਨ ਤੇ ਹੁਣ ਵੀ ਕੂਕੇ ਗਊ-ਸੇਵਾ ਤੇ ਗਊ ਪਾਲਣ ਨੂੰ ਸਭ ਤੋਂ ਵਧ ਮਹਾਨਤਾ ਦਿੰਦੇ ਹਨ। ਮਹਾ-ਤਮਾ ਗਾਂਧੀ ਵੀ ਗਊ-ਰਖਸ਼ਾ ਨੂੰ ਭਾਰੀ ਅਹਿਮੀਅਤ ਦਿੰਦੇ ਸਨ।

ਗਾਂਧੀ ਜੀ ਨੇ ਵੀ ਪਹਿਲਾਂ ਪਹਿਲ ਜਦੋਂ ਨਾਮਿਲਵਰਤਨ ਲਹਿਰ ਚਲਾਈ ਤਾਂ ਇਹ ਭਾਰਤ--ਵਾਸੀਆਂ ਨਾਲ ਅੰਗਰੇਜ਼ੀ ਰਾਜ ਦੀਆਂ ਦੋ ਜ਼ਿਆਦਤੀਆਂ ਵਿਰੁਧ ਇਕ ਅੰਦੋਲਨ ਸੀ। ਇਕ ਤੇ ਪੰਜਾਬ ਵਿਚ (ਤੇ ਖਾਸ ਤੌਰ ਤੇ ਅੰਮ੍ਰਿਤਸਰ ਦੇ ਜਲਿਆਂ ਵਾਲੇ ਬਾਗ਼ ਵਿਚ ਜਨਰਲ ਡਾਇਰ ਨੇ ਜਿਹੜਾ ਖ਼ੂਨੀ ਸਾਕਾ ਕੀਤਾ ਸੀ।) ਲੋਕਾਂ ਉਤੇ ਅੰਗਰੇਜ਼ਾਂ ਨੇ ਬੜੇ ਜ਼ੁਲਮ ਕੀਤ ਸਨ। ਦੂਜੇ ਅੰਗਰੇਜ਼ਾਂ ਨੇ ਖ਼ਿਲਾ-ਫ਼ਤ ਤਹਿਰੀਕ ਵੇਲੇ ਮੁਸਲਮਾਨਾਂ ਉਤੇ ਬੜੇ ਅਤਿਆਚਾਰ ਕੀਤੇ ਸਨ। ਜਦੋਂ ਮਹਾਤਮਾਂ ਗਾਂਧੀ ਨੇ ਆਪਣਾ ਅੰਦੋਲਨ ਚਲਾਇਆ ਤਾਂ ਇਸਦੇ ਘਟੋ ਘਟ ਪਹਿਲੇ ਪੜਾਅ ਤੇ ਗਾਂਧੀ ਜੀ ਇਹ ਕਿਹਾ ਕਰਦੇ ਸਨ ਕਿ ਆਪ ਨੇ ਮੁਸਲਮਾਨਾਂ ਨਾਲ ਇਸ ਲਈ ਦੋਸਤੀ ਪਾਈ ਹੈ ਤੇ ਇਹਨਾਂ ਦੇ ਖਿਲਾਫ਼ਤ ਦੇ ਕਾਜ਼ ਨੂੰ ਇਸ ਲਈ ਚੁਕਿਆ ਹੈ ਕਿਉਂਕਿ ਆਪ ਨੇ ਇਸ ਵਿਚੋਂ ਵੀ ਗਊ--ਰਖਿਆ ਦਾ ਇਕ ਰਸਤਾ ਲਭਿਆ ਹੈ। ਮਹਾਤਮਾਂ ਗਾਂਧੀ ਨੇ ਅੰਗਰੇਜ਼ਾਂ ਨਾਲ ਨਾਮਿਲਵਰਤਨ ਦਾ ਜਿਹੜਾ ਤਸੱਵਰ ਜਾਂ ਪ੍ਰੋਗਰਾਮ ਪੇਸ਼ ਕੀਤਾ ਉਸਨੂੰ ਗਊ ਰਖਿਆ ਦੇ ਪਵਿਤਰ ਕਾਜ਼ ਨਾਲੋਂ ਨਖੇੜਿਆ ਨਹੀਂ ਜਾ ਸਕਦਾ, ਸਗੋਂ ਇਸ ਤਹਿਰੀਕ ਦਾ ਗਊ ਰਖਿਆ ਨਾਲ ਵੀ ਸਬੰਧ ਸੀ। ਏਸੇ ਤਰ੍ਹਾਂ ਖਿਲਾਫ਼ਤ ਦੀ ਤਹਿ-ਰੀਕ ਵੀ ਅੰਗਰੇਜ਼ਾਂ ਦੀ ਧਕੇਸ਼ਾਹੀ ਵਿਰੁਧ ਰੋਸ ਵਜੋਂ ਹੀ ਸ਼ੁਰੂ ਹੋਈ

ਸੀ। ਵੈਸੇ ਇਹ ਬੁਨਿਆਦੀ ਤੌਰ ਤੇ ਇਕ ਮਜ਼ਹਬੀ ਤਹਿਰੀਕ ਸੀ।

ਜੇਕਰ ਗਾਂਧੀ ਜੀ ਦੀ ਵਿਚਾਰਧਾਰਾ ਵਿਚ ਧਾਰਮਿਕ ਤੱਤਾਂ ਜਾਂ ਪੱਖਾਂ ਨੂੰ ਅਗੇ ਲਿਔਣ ਨਾਲ ਉਹਨਾਂ ਦੀ ਚਲਾਈ ਹੋਈ ਨਾਮਿਲਵਰ-ਤਨ ਲਹਿਰ ਰਾਜਨੀਤਕ ਮਕਸਦ ਤੋਂ ਸਖਣੀ ਨਹੀਂ ਕਹੀ ਜਾ ਸਕਦੀ ਤਾਂ ਏਸੇ ਤਰ੍ਹਾਂ ਨਾਮਧਾਰੀ ਗਊ ਰਖਿਆ ਨੂੰ ਜਿਹੜੀ ਮਹਾਨਤਾ ਦਿੰਦੇ ਹਨ, ਉਸ ਤੋਂ ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਇਹਨਾਂ ਦੀ ਅਹਿਮੀਅਤ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸ਼ਕਦਾ। ਆਜ਼ਾਦੀ ਦੀ ਲੜਾਈ ਵਿਚ ਨਾਮਧਾਰੀਆਂ ਨੇ ਜਿਹੜਾ ਖਾਸ ਹਿਸਾ ਗਊ-ਭਗਤ ਹੁੰਦੇ ਹੋਏ ਪਾਇਆ, ਉਸ ਤੋਂ ਇਹਨਾਂ ਦੀ ਵਿਸ਼ੇਸਤਾ ਖੁੱਸ ਨਹੀਂ ਜਾਂਦੀ।

ਮੈਂ ਇਹ ਨਹੀਂ ਕਹਿੰਦਾ ਕਿ ੧੯੭੦ ਤੇ ਓਸਦੇ ਬਾਅਦ ਦੇ ਸਾਲਾਂ ਵਿਚ "ਕੌਮ" ਤੇ "ਆਜ਼ਾਦੀ" ਬਾਰੇ ਜਿਹੜੀ ਧਾਰਨਾਂ ਸੀ ਉਹ ਅਜ ਵਰਗੀ ਹੀ ਹੈ। "ਰਾਸ਼ਟਰੀਅਤਾ" ਤੇ "ਸੁਤੰਤਰਤਾ" ਬਾਰੇ ਮੂਲ ਧਾਰਨਾਵਾਂ ਤੇ ਵਿਚਾਰ–ਧਾਰਾਵਾਂ ਹਮੇਸ਼ਾਂ ਬਦਲਦੀਆਂ ਰਹੀਆਂ ਹਨ ਤੇ ਹੁਣ ਵੀ ਬਦਲ ਰਹੀਆਂ ਹਨ। ਏਸ ਲਈ ਏਸ ਗੱਲ ਵਲ ਮੁਨਾ-ਸਬ ਧਿਆਨ ਦੇਣ ਨਾਲ ਹੀ ਕੂਕਾ ਸੰਘਰਸ਼ ਜਾਂ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਕੂਕਾ ਲਹਿਰ ਦੀ ਮਹਾਨਤਾ ਦਾ ਠੀਕ ਠੀਕ ਮੂਲਾਂਕਣ ਕੀਤਾ ਜਾ ਸਕਦਾ ਹੈ।

## ਕੂਕਾ ਰੈਜੀਮੈਂਟ

ਕੂਕਿਆਂ ਦੇ ਕਾਰਨਾਮਿਆਂ ਦੇ ਕੁਛ ਐਸੇ ਵਿਸ਼ੇਸ਼ ਪਖ ਵੀ ਹਨ ਜਿਹੜੇ ਇਤਿਹਾਸਕਾਰਾਂ ਤੇ ਹੋਰ ਲੋਕਾਂ ਦਾ ਧਿਆਨ ਆਪਣੇ ਵਲ ਖਿਚਣ ਦਾ ਹਕ ਰਖਦੇ ਹਨ। ਕੂਕਾ ਲਹਿਰ ਦੇ ਧਾਰਮਿਕ ਤੇ ਰੂਹਾਨੀ ਤੱਤਾਂ ਤੇ ਕੂਕਿਆਂ ਦੀਆਂ ਇਹਨਾਂ ਖੇਤਰਾਂ ਵਿਚ ਪ੍ਰਾਪਤੀਆਂ ਤੋਂ ਇਲਾਵਾ ਜੇਕਰ ਸੁਤੰਤਰਤਾ ਸੰਗਰਾਮ ਵਿਚ ਕੂਕਿਆਂ ਦੇ ਹਿਸੇ ਤੇ

ਆਜ਼ਾਦੀ ਦੇ ਅੰਸ਼ਾਂ ਦਾ ਠੀਕ ਠੀਕ ਮੂਲਾਂਕਣ ਕਰਨਾ ਹੋਵੇ ਤਾਂ ਕੂਕਿਆਂ ਦੇ ਇਹਨਾਂ ਵਿਸ਼ੇਸ਼ ਕਾਰਨਾਮਿਆਂ ਉਤੇ ਜ਼ਰੂਰ ਨਿਗਾਹ ਮਾਰਨੀ ਚਾਹੀਦੀ ਹੈ ।

ਮਾਲੂਮ ਹੁੰਦਾ ਹੈ ਕਿ ਸਤਿਗੁਰੂ ਰਾਮ ਸਿੰਘ ਨੇ ਆਪਣੇ ਸਮੇਂ ਦੇ ਬਾਹਰਲੇ ਹੁਕਮਰਾਨਾਂ ਨਾਲ ਵੀ ਸੰਬੰਧ ਕਾਇਮ ਕੀਤੇ ਤੇ ਇਹਨਾਂ ਸੰਬੰਧਾਂ ਨੂੰ ਪਕੇਰਿਆਂ ਕੀਤਾ। ਕਸ਼ਮੀਰ ਦੇ ਮਹਾਰਾਜੇ ਨੂੰ ਇਸ ਗੱਲ ਤੇ ਰਾਜ਼ੀ ਕਰ ਲਿਆ ਗਿਆ ਕਿ ਉਹ ਕਸ਼ਮੀਰ ਦੀ ਫੌਜ ਵਿਚ ਕੂਕੇ ਸੈਨਕਾਂ ਨੂੰ ਭਰਤੀ ਕਰੇ ਤੇ ਇਹਨਾਂ ਕੂਕਿਆਂ ਦੀ ਇਕ ਵਖਰੀ ਕੂਕਾ ਰੇਜੀਮੈਂਟ ਬਣਾਈ ਜਾਵੇ (ਜਦੋਂ ਕੂਕਿਆਂ ਉਤੇ ਅੰਗਰੇਜ਼ ਦਾ ਕਹਿਰ ਨਾਜ਼ਲ ਹੋਇਆ ਤਾਂ ਨਿਰ ਸੰਦੇਹ ਇਹ ਕੂਕਾ ਰੈਜੀਮੈਂਟ ਤੋੜ ਦੇਣੀ ਪਈ) ਸਤਿਗੁਰੂ ਰਾਮ ਸਿੰਘ ਜੀ ਦੀਆਂ ਇਹਨਾਂ ਸਰਗਰਮੀਆਂ ਦੀ ਵੀ ਇਕ ਵਿਸ਼ੇਸ਼ ਅਹਿਮੀਅਤ ਜਾਂ ਮਹੱਤਤਾ ਸੀ ਜਿਸ ਦਾ ਪੂਰੀ ਤਰ੍ਹਾਂ ਅਹਿਸਾਸ ਨਹੀਂ ਕੀਤਾ ਗਿਆ । ਸਤਿਗੁਰੂ ਰਾਮ ਸਿੰਘ ਜੀ ਨੂੰ ਨੈਪਾਲ ਦੇ ਹੁਕਮਰਾਨਾਂ ਨੇ ਸਾਧਾਰਨ ਸ਼ਿਸ਼ਟਾਚਾਰ ਦੇ ਨਾਤੇ, ਇਹ ਤੁਹਫੇ ਨਹੀਂ ਸਨ ਭੇਜੇ, ਸਗੋਂ ਇਹਨਾਂ ਦੀ ਵੀ ਇਕ ਵਿਸ਼ੇਸ਼ ਮਹੱਤਤਾ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਭਾਰਤ ਦੀਆਂ ਸਰਹਦਾਂ ਦੇ ਪਾਰਲੇ ਦੇਸ਼ਾਂ ਨਾਲ ਨਿਸ਼ਚਿਤ ਤੌਰ ਤੇ ਗੂੜ੍ਹੇ ਸਬੰਧ ਸਨ । ਸਾਨੂੰ ਇਹਨਾਂ ਦੋਸਤਾਨਾਂ ਤੇ ਨਿੱਘੇ ਸਬੰਧਾਂ ਦੀ ਅਸਲੀ ਰੂਪ ਰੇਖਾ ਦਾ ਅਜੇ ਤਕ ਇਲਮ ਨਹੀਂ ਹੋ ਸਕਿਆ। ਕੂਕਿਆਂ ਦੇ ਸੁਚੇਤ ਮਨਾਂ ਉਤੇ ਰੂਸ ਦੀ ਵਧਦੀ ਹੋਈ ਅਹਿਮੀਅਤ ਤੇ ਰੂਸ ਦੇ ਭਾਰਤ ਵਲ ਵਧਦੇ ਹੋਏ ਕਦਮਾਂ ਬਾਰੇ ਗੂੜ੍ਹਾ ਪਰਭਾਵ ਸੀ। ਸੁਤੇ ਸਿੱਧ ਵੀ ਕੂਕਿਆਂ ਉਤੇ ਇਸ ਗੱਲ ਦਾ ਕਾਫੀ ਅਸਰ ਸੀ। ਕੀ ਇਸ ਗੱਲ ਬਾਰੇ ਕੋਈ ਸਮਝ ਵਿਚ ਆ ਸਕਣ ਵਾਲਾ ਸਪਸ਼ਟੀਕਰਨ ਦਿਤਾ ਜਾ ਸਕਦਾ ਹੈ ? ਜੇ ਇਹ ਧਾਰਨਾਂ ਠੀਕ ਹੈ ਤਾਂ ਕੀ ਭਾਰਤ ਦੀ ਆਜ਼ਾਦੀ ਦੀ ਤਹਿਰੀਕ ਦੇ ਪਰਕਰਣ ਨਾਲ ਇਸ ਦਾ ਵੀ ਕੋਈ ਸੰਬੰਧ ਜੋੜਿਆ ਜਾ ਸਕਦਾ ਹੈ ? ਇਸ

ਮੁਆਮਲੇ ਵਿਚ ਇਤਿਹਾਸਕਾਰਾਂ ਤੇ ਪੁਰਾਣੀਆਂ ਦਸਤਾਵੇਜ਼ਾਂ ਦੇ ਖੋਜੀਆਂ ਵਲੋਂ ਵਧੇਰੀ ਰੀਸਰਚ ਤੇ ਖੋਜ ਪੜਤਾਲ ਦੀ ਲੋੜ ਹੈ ਇਸ ਦੀ ਖੋਜ ਲਈ ਪੁਰਾਣੀਆਂ ਇਤਿਹਾਸਕ ਦਸਤਾਵੇਜ਼ਾਂ ਤੇ ਸਰਕਾਰੀ ਰੀਕਾਰਡ ਦੀਆਂ ਅਣਖੁਲ੍ਹੀਆਂ ਫਾਈਲਾਂ ਤੇ ਹਸਤ ਲਿਖਤਾਂ ਦੇ ਕਈ ਬੰਡਲ ਖੋਹਲਣ ਤੇ ਅਸਲ ਹਕੀਕਤਾਂ ਨੂੰ ਇਹਨਾਂ ਹਨੇਰੀਆਂ ਨੁਕਰਾਂ ਤੋਂ ਕਢ ਕੇ ਚਾਨਣ ਵਿਚ ਲਿਔਣ ਦੀ ਲੋੜ ਹੈ। ਇਹਨਾਂ ਦਸਤਾਵੇਜ਼ਾਂ ਦੇ ਪੁਲੰਦਿਆਂ ਨੂੰ ਖੋਹਲਣ ਵਲ ਪਹਿਲਾਂ ਇਹਨਾਂ ਇਤਿਹਾਸਕਾਰਾਂ ਤੇ ਖੋਜੀਆਂ ਦਾ ਕਦੇ ਧਿਆਨ ਹੀ ਨਹੀਂ ਸੀ ਗਿਆ।

## ਕੂਕਾ ਲਹਿਰ ਵਿਚ ਰੂਸ ਦੀ ਦਿਲਚਸਪੀ

ਇਸ ਗੱਲ ਦੀ ਕੁਝ ਸ਼ਹਾਦਤ ਮਿਲੀ ਹੈ ਕਿ ਕੂਕਿਆਂ ਦਾ ਇਕ ਏਲਚੀ (ਦੂਤ) ੧੮੮੧ ਵਿਚ ਰੂਸ ਦੇ ਬਾਦਸ਼ਾਹ ਜ਼ਾਰ ਪਾਸ ਗਿਆ ਸੀ। ਹੁਣ ਸਵਾਲ ਇਹ ਹੈ, ਕੀ ਸਤਿਗੁਰੂ ਰਾਮ ਸਿੰਘ ਜੀ ਖ਼ੁਦ ਰੰਗੂਨ ਵਿਚ ਆਪਣੀ ਜਲਾਵਤਨੀ ਜਾਂ ਨਜ਼ਰਬੰਦੀ ਦੇ ਜ਼ਮਾਨੇ ਵਿਚ ਇਹੋ ਜਿਹੀ ਸਰਗਰਮੀ ਲਈ ਹਦਾਇਤ ਦੇ ਰਹੇ ਸਨ ਜਾਂ ਕੂਕਿਆਂ ਨੂੰ ਪਰੇ-ਰਨਾਂ ਦੇ ਰਹੇ ਸਨ। ਬਰਤਾਨਵੀ ਅਫਸਰ ਤੋੜ ਤਕ ਇਸ ਗੱਲ ਤੋਂ ਕਾਫੀ ਚਿੰਤਿਤ ਤੇ ਪਰੇਸ਼ਾਨ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਅੰਗ-ਰੇਜ਼ ਅਫਸਰਾਂ ਦੀ ਆਗਿਆ ਤੋਂ ਬਿਨਾਂ ਕਿਸੇ ਨਾ ਕਿਸੇ ਸਾਧਨ ਰਾਹੀਂ ਬਾਹਰਲੀ ਦੁਨੀਆਂ ਨਾਲ ਆਪਣਾ ਸੰਪਰਕ ਕਾਇਮ ਰਖਦੇ ਸਨ ਤੇ ਆਪ ਜੀ ਵਲੋਂ ਇਸ ਚਿਠੀ ਪੱਤਰ ਜਾਰੀ ਰਹਿਣ ਤੇ ਕਾਫੀ ਘਬਰਾਏ ਹੋਏ ਸਨ। ਅੰਗਰੇਜ਼ਾਂ ਦੇ ਅਧਿਕਾਰੀਆਂ ਨੇ ਆਪਣੇ ਵਲੋਂ ਹਦ ਦਰਜ਼ੇ ਦੀਆਂ ਪੇਸ਼ਬੰਦੀਆਂ ਕੀਤੀਆਂ ਹੋਈਆਂ ਸਨ, ਲਗ ਪਗ ੩ ਸਾਲ ਤਕ ਤਾਂ ਅੰਗਰੇਜ਼ ਅਧਿਕਾਰੀਆਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪਰਵਾਰ ਦੇ ਲੋਕਾਂ ਨੂੰ ਇਹ ਦਸਣ ਤੋਂ ਵੀ ਇਨਕਾਰ ਕੀਤੀ ਰਖਿਆ ਕਿ ਸਤਿਗੁਰੂ ਰਾਮ ਸਿੰਘ ਨੂੰ ਕਿਹੜੀ ਜਗ੍ਹਾ ਤੇ ਨਜ਼ਰਬੰਦ ਰਖਿਆ

ਗਿਆ ਹੈ।

ਛੇ ਸਾਲ ਮਗਰੋਂ ਐਸਾ ਮਲੂਮ ਹੁੰਦਾ ਹੈ ਕਿ ਅੰਗਰੇਜ਼ ਅਧਿਕਾਰੀ ਇਸ ਗੱਲ ਤੋਂ ਹੈਰਾਨ ਪਰੇਸ਼ਾਨ ਸਨ, ਕਿ ਸਤਿਗੁਰੂ ਰਾਮ ਸਿੰਘ ਤੇ ਆਪ ਦੇ ਕੂਕੇ ਸਿਖ ਅੰਗਰੇਜ਼ਾਂ ਵਿਰਧ ਰੂਸ ਨਾਲ ਕਿਸੇ ਸਾਜ਼ਸ਼ ਜਾਂ ਗਠ ਜੋੜ ਦੀ ਗੋਂਦ ਗੁੰਦ ਰਹੇ ਹਨ?

ਇਸ ਗੱਲ ਦੀ ਭਾਰੀ ਸੰਭਾਵਨਾਂ ਹੈ ਕਿ ਜੇ ਕਰ ਇਸ ਗੱਲ ਬਾਰੇ ਵਧੇਰੀ ਖੋਜ-ਪੜਤਾਲ ਕੀਤੀ ਜਾਵੇ ਤਾਂ ਕੂਕਿਆਂ ਦੀ ਰੂਸ ਨਾਲ ਏਸ ਅਖੌਤੀ ਸਾਜ਼ਸ਼ ਦੀ ਏਸ ਅੜਾਉਨੀ ਨੂੰ ਸੁਲਝਾਉਣ ਲਈ ਕਾਫੀ ਰੋਸ਼ਨੀ ਪਾਈ ਜਾ ਸਕਦੀ ਹੈ।

## ਕੁਏਕਰ ਤੇ ਕੂਕੇ

ਕੂਕਾ ਲਹਿਰ ਕਈ ਪਖਾਂ ਤੋਂ ਜਾਰਜ ਫਾਕਸ ਦੀ ਚਲਾਈ ਹੋਈ ਲਹਿਰ ਨਾਲ ਮਿਲਦੀ ਜੁਲਦੀ ਹੈ। ਸਤਿਗੁਰੂ ਰਾਮ ਸਿੰਘ ਨਾਮਧਾਰੀ ਸਿਖਾਂ ਵਿਚ ਪਾਕੀਜ਼ਗੀ ਤੇ ਹਦ ਦਰਜੇ ਦੀ ਸਵਛੱਤਾ ਮੁੜ ਕਾਇਮ ਕਰਨਾ ਚਾਹੁੰਦੇ ਸਨ। ਸਤਿਗੁਰੂ ਰਾਮ ਸਿੰਘ ਤੇ ਸ੍ਰੀ ਜਾਰਜ ਫਾਕਸ ਨੇ ਵਿਆਪਕ ਰੀਤੀ ਰਿਵਾਜਾਂ ਤੇ ਪੁਜਾਰੀਆਂ ਵਲੋਂ ਚਲਾਈਆਂ ਗਈਆਂ ਪੁਰਾਤਨ ਧਾਰਮਿਕ ਰਸਮਾਂ ਵਿਰੁਧ ਕਾਫ਼ੀ ਕੰਮ ਕੀਤਾ। ਇਹਨਾਂ ਦੋਹਾਂ ਨੇਤਾਵਾਂ ਨੇ ਸਾਦੇ ਤੇ ਪਵਿਤਰ (ਸਤਜੁਗੀ) ਜੀਵਨ ਉਤੇ ਜ਼ੋਰ ਦਿਤਾ। ਜ਼ਾਹਿਰਾ ਸ਼ਕਲ ਸੂਰਤ ਦੇ ਪਖੋਂ ਸ਼ੁਰੂ ਸ਼ੁਰੂ ਵਿਚ ਕੁਏਕਰਜ਼ (ਈਸਾਈ ਭਿਖਸ਼ੂ) ਵੀ ਏਸੇ ਤਰ੍ਹਾਂ ਦੇ ਹੁੰਦੇ ਹੋਣਗੇ, ਜਿੱਵ ਕਿ ਸ਼ੁਰੂ ਤੋਂ ਲੈਕੇ ਹੁਣ ਮੌਜੂਦਾ ਸ਼ਕਲ ਤਕ ਅਸੀਂ ਕੂਕਿਆਂ ਨੂੰ ਵੇਖ ਰਹੇ ਹਾਂ। ਕੁਏਕਰ ਈਸਾਈ ਭਿਖਸ਼ੂਆਂ ਨੇ ਈਸ਼ਵਰ-ਭਗਤੀ ਤੇ ਸ਼ਰਧਾ ਭਾਵਨਾਂ ਨਾਲ ਜਿਹੜੀਆਂ ਰਸਮਾਂ ਤੋਰੀਆਂ ਉਹ ਇਕ ਦੂਜੇ ਨਾਲ ਮਿਲਦੀਆਂ ਜੁਲਦੀਆਂ ਹਨ। ਇਹਨਾਂ ਦੋਹਾਂ ਸੰਪਰਦਾਵਾਂ ਦੇ: "ਕੁਏਕਰ ਤੇ ਕੂਕੇ" ਇਹ ਦੋਵੇਂ ਪ੍ਰਚਲਤ ਨਾਂ ਵੀ ਆਪਸ ਵਿਚ ਮਿਲਦੇ

ਜੁਲਦੇ ਹਨ। (ਕੰਨਾਂ ਨੂੰ ਵੀ ਇਹ ਦੋਵੇਂ ਪ੍ਰੀਯ ਨਾਂ ਹਮ ਆਵਾਜ਼, ਸੁਖਾਵੇਂ ਤੇ ਇਕੋ ਜਿਹੇ ਲਗਦੇ ਹਨ, ਕੁਏਕਰ ਤੇ ਕੂਕੇ ਧਾਰਮਿਕ ਸੁਧਾਰ ਦੇ ਪਖੋਂ ਵੀ ਇਕ ਨਵੀਂ ਕਾਢ ਸਨ।) ਕੁਏਕਰ ਈਸਾਈ ਵੀ ਕਾਰ ਵਿਹਾਰ ਦੇ ਸਚੇ ਸੁਚੇ ਅਤੇ ਕਰੜੇ ਅਸੂਲਾਂ ਉਤੇ ਜ਼ੋਰ ਦਿੰਦੇ ਸਨ। ਅਰਥ ਸ਼ਾਸਤ੍ਰੀਆਂ ਨੇ ਸਾਨੂੰ ਦਸਿਆ ਹੈ ਕਿ ਕਈ ਪਛਮੀ ਦੇਸ਼ਾਂ ਵਿਚ "ਇਕੋ ਮੁਲ" ਜਾਂ ਨਿਸ਼ਚਿਤ ਦਾਮ ਦਾ ਜਿਹੜਾ ਰਿਵਾਜ ਤੁਰਿਆ ਉਹ ਵੀ ਵਧੇਰੇ ਕਰਕੇ ਕੁਏਕਰਾਂ ਦੇ ਪਰਚਾਰ ਤੇ ਇਸ ਅਸੂਲ ਉਤੇ ਅਮਲ ਦਾ ਹੀ ਸਿਟਾ ਸੀ। ਨਾਮਧਾਰੀ ਲੀਡਰਾਂ ਨੇ ਵੀ ਏਸੇ ਤਰ੍ਹਾਂ ਨਿਤਾਪ੍ਰਤੀ ਦੇ ਜੀਵਨ ਵਿਚ ਸਵਛੱਤਾ ਤੇ ਵਪਾਰਕ ਲੈਣ ਦੇਣ ਵਿਚ ਵੀ ਸਚਾਈ ਤੇ ਸਵਛਤਾ ਉਤੇ ਜ਼ੋਰ ਦਿਤਾ।

੧੯੭੦ ਤੋਂ ਬਾਅਦ ਵਾਲੇ ਦਹਾਕੇ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਜਿਹੜੇ ਕਾਰਨਾਮੇ ਕੀਤੇ, ਆਪ ਨੇ ਨਾ-ਮਿਲਵਰਤਨ ਲਹਿਰ ਦੇ ਪ੍ਰੋਗਰਾਮ ਦੀ ਜਿਹੜੀ ਵਿਚਾਰਧਾਰਾ ਦਿਤੀ ਤੇ ਏਸ ਨਾਲ ਕੋਆਪਰੇਸ਼ਨ ਲਹਿਰ ਦੇ ਪ੍ਰੋਗਰਾਮ ਨੂੰ ਜਿਹੜੀ ਰੂਪ ਰੇਖਾ ਦਿਤੀ ਤੇ ਅੰਗਰੇਜ਼ ਵਿਰੁਧ ਨਾਮਧਾਰੀਆਂ ਨੇ ਜਿਹੜਾ ਸੰਘਰਸ਼ ਜਾਰੀ ਕੀਤਾ ਸੀ, ਉਸ ਵਿਚ ਇਹਨਾਂ ਨੇ ਜਿਹੜੀਆਂ ਕੁਰਬਾਨੀਆਂ ਦਿਤੀਆਂ, ਉਹ ਦੇਸ਼ ਦੀ ਸੁਤੰਤਰਤਾ ਦੇ ਮਹਾਨ ਯੱਗ ਵਿਚ, ਪੰਜਾਬ ਵਲੋਂ ਜਿਹੜੀ ਆਹੂਤੀ ਪਾਈ ਗਈ ਉਸ ਵਿਚ ਨਾਮਧਾਰੀਆਂ ਦਾ ਇਕ ਮਹਤਵ ਪੂਰਨ ਹਿਸਾ ਹੈ। ਨਾਮਧਾਰੀ ਹੋਮ ਯਗ ਵੀ ਕਰਦੇ ਹਨ। ਇਹ ਲੋਕ ਆਪਣੇ ਧਰਮ ਗ੍ਰੰਥਾਂ (ਸ੍ਰੀ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ) ਵਿਚੋਂ ਗੁਰਬਾਣੀ ਪੜ੍ਹਕੇ ਹਵਨ ਯਗ ਵੀ ਕਰਦੇ ਹਨ। ਪੰਜਾਬ ਵਿਚ ਜਦੋਂ ਨਵੀਂ ਨਵੀਂ ਆਰੀਆ ਸਮਾਜ ਲਹਿਰ ਚਲੀ ਤਾਂ ਇਸਦੇ ਬਹੁਤ ਸਾਰੇ ਲੀਡਰ ਦੇਸ਼ ਦੀ ਆਜ਼ਾਦੀ ਦੇ ਘੋਲ ਵਿਚ ਕੁਦ ਪਏ ਕਿਉਂਕਿ ਇਹ ਆਰੀਆ ਸਮਾਜੀ ਨੇਤਾ ਭਾਰਤ ਦੀ ਆਜ਼ਾਦੀ ਨੂੰ ਸਭ ਤੋਂ ਵਧ ਮਹਾਨਤਾ ਦਿੰਦੇ ਸਨ। ਇਹਨਾਂ ਆਰੀਆ ਸਮਾਜੀ ਲੀਡਰਾਂ ਵਿਚੋਂ ਸਭ ਤੋਂ ਉਘੇ

ਲਾਲਾ ਲਾਜਪਤ ਰਾਏ ਸਨ। ਪਰ ਲਾਲਾ ਲਾਜਪਤ ਰਾਏ ਨੇ ਸਮਾਜ ਨੂੰ ਕੱਟਰ ਦੇਸ਼ ਭਗਤੀ: ਬਾਗੀਆਨਾਂ ਅੰਸ਼ਾਂ ਦਾ ਇਹ ਇੰਜੈਕਸ਼ਨ ਕਿਸੇ ਹਾਲਤ ਵਿਚ ਨਹੀਂ ਸੀ ਦਿਤਾ। ਆਪਦੇ ਆਰੀਆ ਸਮਾਜ ਵਿਚ ਪਰ-ਵੇਸ਼ ਤੋਂ ਪਹਿਲਾਂ ਹੀ ਇਹ ਬਾਗ਼ੀਆਨਾਂ ਅੰਸ਼ ਮੌਜੂਦ ਸੀ। ਕੁਝ ਆਰੀਆ ਸਮਾਜੀ ਲੀਡਰ ਜਿਹੜੇ ਆਪ ਨੂੰ ਇਸ ਖੇਤਰ ਵਿਚ ਲੈ ਆਏ, ਉਹ ਖੁਦ ਵੀ ਚੰਗੇ ਤਗੜੇ ਦੇਸ਼ ਭਗਤ ਸਨ ਤੇ ਇਹ ਜ਼ਾਤੀ ਜੀਵਨ ਵਿਚ ਸੁਦੇਸ਼ੀ ਦੇ ਧਾਰਨੀ ਸਨ। ਸਤਿਗੁਰੂ ਰਾਮ ਸਿੰਘ ਦੇ ਪੈਰੋਕਾਰ ਘਰ ਦੇ ਕੱਤੇ ਹੋਏ ਖੱਦਰ ਤੇ ਦੇਸੀ ਖੱਦਰ ਦੀ ਵਰਤੋਂ ਕਰਦੇ ਸਨ ਤੇ ਹੁਣ ਵੀ ਨਾਮਧਾਰੀਆਂ ਦਾ ਪਹਿਰਾਵਾ ਸੁਦੇਸ਼ੀ ਹੀ ਹੁੰਦਾ ਹੈ। ਇਸ ਸਿਲਸਲੇ ਵਿਚ ਇਹ ਗੱਲ ਵਰਨਣ ਯੋਗ ਹੈ ਕਿ ਜਦੋਂ ਹਿੰਦੁਸਤਾਨ ਦੇ ਗਵਰਨਰ ਜਨਰਲ ਲਾਰਡ ਕਰਜ਼ਨ ਨੇ ਬੰਗਾਲ ਦੀ ਵੰਡ ਦਾ ਫੈਸਲਾ ਕੀਤਾ ਸੀ ਤਾਂ ਇਸ ਦੇ ਵਿਰੁਧ ਇਕ ਭਾਰੀ ਅੰਦੋਲਨ ਚਲਾਇਆ ਗਿਆ ਸੀ। ਇਸ ਅੰਦੋਲਨ ਦੇ ਫਲ ਸਰੂਪ ਹੀ ਸੁਦੇਸ਼ੀ ਲਹਿਰ ਨੇ ਜਨਮ ਲਿਆ ਤੇ ਆਰੀਆ ਸਮਾਜੀ ਲੀਡਰ ਇਸ ਸੁਦੇਸ਼ੀ ਦੀ ਲਹਿਰ ਵਿਚ ਸ਼ਾਮਲ ਹੋ ਗਏ।

# ਬਰਤਾਨੀਆਂ ਦੇ ਕੱਟੜ ਦੁਸ਼ਮਣ

ਇਨਸਾਈਕਲੋਪੀਡੀਆ ਬ੍ਰਿਟੇਨਿਕਾ, ਅੰਗਰੇਜ਼ੀ ਵਿਚ ਛਪੀ ਇਕ ਐਸੀ ਵਡ ਆਕਾਰੀ ਪੁਸਤਕ ਹੈ ਜਿਸਦੇ ਕਰੀਬ ੨੪੦੦੦ ਸਫੇ ਹਨ। ਇਸ 'ਵਚ ਹਜ਼ਾਰਾਂ ਹੀ ਕਿਸਮਾਂ ਦੀਆਂ ਇਕ ਰੰਗੀਆਂ ਤੇ ਰੰਗੀਨ ਤਸਵੀਰਾਂ ਹਨ। ਦੁਨੀਆਂ ਭਰ ਦਾ ਗਿਆਨ, ਵਿਗਿਆਨ, ਸਾਹਿਤ, ਕਲਾ, ਤਕਨੀਕੀ ਅਤੇ ਹੋਰ ਹਰ ਕਿਸਮ ਦੀ ਜਾਣਕਾਰੀ ਇਸ ਵਿਚ ਦਰਜ ਹੈ। ਇਸ ਵਿਚ ਸਿਖਾਂ ਦਾ ਵੀ ਜ਼ਿਕਰ ਹੈ, ਜਿਸ ਵਿਚ ਕੂਕਿਆਂ (ਨਾਮਧਾਰੀਆਂ) ਬਾਰੇ ਵੀ ਕੁਛ ਸ਼ਬਦ ਲਿਖੇ ਗਏ ਹਨ।

ਸ੍ਰੀ ਸਤਿਗੁਰੂ ਜੀ ਦੀ ਪ੍ਰੇਰਣਾ ਨਾਲ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ੧੯੫੫ ਈ: ਦੀ ਛਪੀ ਇਸ ਪੁਸਤਕ ਦੀਆ ਪੂਰੀਆਂ ੨੪ ਸੈਂਚੀਆਂ ਖਰੀ-ਦੀਆਂ ਹਨ। ਕਰੀਬ ਤਿੰਨ ਹਜ਼ਾਰ ਰੁਪੈ ਦੀ ਇਹ ਪੁਸਤਕ, ਰਿਆਇਤੀ ਮੁਲ ਪੌਣੇ ਦੋ ਹਜ਼ਾਰ ਰੁਪੈ ਵਿਚ ਖਰੀਦੀ ਗਈ ਹੈ।

ਇਸ ਦਾ ਕੂਕਿਆਂ ਨਾਲ ਸੰਬੰਧਤ ਅੰਸ਼ ਅਸੀਂ ਨਵਾਂ ਹਿੰਦੁਸਤਾਨ ਦੇ ਪਾਠਕਾਂ ਲਈ ਅਨੁਵਾਦ ਕਰਕੇ ਦੇ ਰਹੇ ਹਾਂ। ਸੰਪਾਦਕ

ਇਨਸਾਈਕਲੋ ਪੀਡੀਆ ਬ੍ਰਿਟੈਨਕਾ, ਸੈਂਚੀ ੧੦, ੧੯੫੫ ਦੇ ਸੰਸਕਰਣ ਵਿਚ, ਜੋ ਕਿ ਸੰਸਾਰ ਪ੍ਰਸਿੱਧ ਮਹਾਨ ਕੋਸ਼ ਹੈ, ਸਿਖ ਇਤਿਹਾਸ ਦੇ ਉਨ੍ਹੀਵੀਂ ਸਦੀ ਦੇ ਦੌਰ ਉਤੇ ਚਾਨਣਾ ਪਾਉਂਦਿਆਂ ਕੂਕਿਆਂ ਬਾਰੇ ਇਉਂ ਲਿਖਿਆ ਗਿਆ ਹੈ:

ਉਨ੍ਹੀਵੀਂ ਸਦੀ ਦਾ ਸਿਖ ਧਰਮ ਸੰਬੰਧੀ ਇਤਿਹਾਸ ਅਸਲ ਵਿਚ ਸਮੁਚੇ ਪੰਜਾਬ ਦਾ ਹੀ ਇਕ ਇਤਿਹਾਸ ਹੈ। ਇਸ ਅਰਸੇ ਵਿਚ ਸਿਖਾਂ ਦੇ ਵਖ ਵਖ ਫਿਰਕੇ ਤੇ ਸੰਪ੍ਰਦਾਵਾਂ ਵਧੇਰੇ ਕਰਕੇ ਕਾਇਮ ਰਹੀਆਂ। ਸਿਖਾਂ ਦਾ ਹਿੰਦੂ ਧਰਮ ਨਾਲ ਜੇਹੜਾ ਵਖੇਵਾਂ ਪੈਦਾ ਹੋ ਗਿਆ ਸੀ ਉਹ ਹੌਲੀ ਹੌਲੀ ਦਬਦਾ ਤੇ ਮਧਮ ਪੈਂਦਾ ਗਿਆ। ਏਸ ਤਰ੍ਹਾਂ ਅਕਾਲੀਆਂ ਦਾ ਅਸਰ ਕਾਫ਼ੀ ਘਟ ਗਿਆ।

ਏਸ ਸ਼ਤਾਬਦੀ ਵਿਚ ਕੂਕੇ ਭਾਵੇਂ ਥੋੜੀ ਗਿਣਤੀ ਵਿਚ ਸਨ ਆਪਣੇ ਇਨਤਹਾ-ਪਸੰਦ ਅਸੂਲਾਂ ਅਤੇ ਰਹੁ ਰੀਤ ਉਤੇ ਪੂਰੀ ਦ੍ਰਿੜ੍ਹਤਾ ਨਾਲ ਡਟੇ ਰਹੇ।...............

ਜਦੋਂ ਸਿਖਾਂ ਵਿਚ ਪੁਨਰ ਜਾਗਰਤਾ ਆਈ, ਸਿਖਾਂ ਦੀਆਂ ਸਾਰੀਆਂ ਸੰਪ੍ਰਦਾਵਾਂ ਨੇ ਇਸ ਲਹਿਰ ਨੂੰ ਕਬੂਲਿਆ। ਇਹਨਾਂ ਦੀਆਂ ਵਖ ਵਖ ਜਥੇ ਬੰਦੀਆਂ ਵਿਚ ਜੋਸ਼ ਤੇ ਹੁਲਾਸ ਦਾ ਇਕ ਹੜ੍ਹ ਆ ਗਿਆ। ਇਸਦੀ ਇਕ ਵਿਖਿਆਤ ਤੇ ਵਰਣਨ ਯੋਗ ਮਿਸਾਲ ਕੂਕਿਆਂ ਨੇ ਪੇਸ਼ ਕੀਤੀ। (ਕੂਕੇ ਦਾ ਮਤਲਬ ਹੈ ਉਚੀ ਉਚੀ ਕੂਕ ਮਾਰਨ ਵਾਲੇ।) ਕੂਕਿਆਂ ਦੀ ਇਹ ਧਾਰਨਾ ਸੀ ਕਿ ਇਹ ਧਾਰਮਿਕ ਤੌਰ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਪਕੇ ਪੈਰੋਕਾਰ ਹਨ ਪਰ ਇਹਨਾਂ ਲੋਕਾਂ ਨੇ ਬੜੀ ਰਾਜ਼ਦਾਰੀ ਤੋਂ ਕੰਮ ਲਿਆ ਤੇ ਆਪਣੀਆਂ ਗੁਪਤ ਸਰਗਰਮੀਆਂ ਵਿਚ ਪੈ ਗਏ।

ਏਹੋ ਜੇਹੀਆਂ ਸੰਪ੍ਰਦਾਵਾਂ ਨਾਲ ਕੁਝ ਏਹੋ ਜੇਹੀਆਂ ਗੱਲਾਂ ਅਕਸਰ ਜੁੜ ਹੀ ਜਾਂਦੀਆਂ ਹਨ। ਇਨ੍ਹਾਂ ਨੇ ਕੁਝ ਪੁਰਾਣੀਆਂ ਰਸਮਾਂ ਉਤੇ ਅਮਲ ਸ਼ੁਰੂ ਕਰ ਦਿਤਾ।

ਕੂਕਿਆਂ ਦੀ ਵਡੀ ਨਿਸ਼ਾਨੀ ਇਹ ਹੈ ਕਿ ਏਹ ਉਚੀ ਤੇ ਸਿਧੀ ਦਸਤਾਰ ਸਜਾਉਂਦੇ ਹਨ। ਕੂਕੇ ਆਪਣੇ ਗਲ ਵਿਚ ਉਂਨ ਦੀ ਮਾਲਾ ਪਾਉਂਦੇ ਹਨ। ਇਹਨਾਂ ਚਿਨ੍ਹਾਂ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਕੂਕੇ ਅਸਲ ਵਿਚ ਮੁਢ ਤੋਂ ਹੀ ਇਕ ਫੌਜੀ ਤੇ ਰੂਹਾਨੀ ਸੰਪ੍ਰਦਾ ਹਨ।

ਇਹਨਾਂ ਕੂਕਿਆਂ ਦੀ ਅਹਿਮੀਅਤ ਤੋਂ ਕਦੇ ਪਰਦਾ ਨਹੀਂ ਚੁਕਿਆ ਗਿਆ। ਇਹ ਲੋਕ ਬਰਤਾਨਵੀ ਰਾਜ ਦੇ ਕਟੜ ਦੁਸ਼ਮਣ ਹਨ। ਉਨ੍ਹੀਵੀਂ ਸਦੀ ਵਿਚ ਕੂਕੇ ਨਿਰਸੰਦੇਹ ਮੁਸਲਿਮ ਵਿਰੋਧੀ ਸਨ। ਇਹ ਲੋਕ ਖਾਸ ਤੌਰ ਤੇ ਗਊ-ਬਧ ਦੇ ਬਰਖਿਲਾਫ਼ ਹਨ। ਇਹਨਾਂ ਕੂਕਿਆਂ ਨੇ ਬੜੀ ਇਹਤਿਆਤ ਨਾਲ ਮੁਸਲਮਾਨ ਬੁਚੱੜਾਂ ਨੂੰ ਕਤਲ ਕਰਨ ਦੀ ਯੋਜਨਾ ਬਣਾਈ।

੧੮੭੨ ਵਿਚ ਕੂਕਿਆਂ ਨੇ ਇਕ ਹਥਿਆਰ ਬੰਦ ਬਗ਼ਾਵਤ ਕੀਤੀ। ਜਿਸ ਨੇ ਮਲੇਰ ਕੋਟਲੇ ਦੀ ਮੁਸਲਿਮ ਰਿਆਸਤ ਵਿਚ ਇਕ ਹਮਲੇ ਦੀ ਸ਼ਕਲ ਧਾਰਨ ਕਰ ਲਈ।

ਜਿਲਾ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਨੇ ਇਸ ਮੌਕੇ ਤੇ ਇਹਨਾ ਕੂਕਿਆਂ ਵਿਰੁਧ ਬੜਾ ਸਖਤ ਕਦਮ ਚੁਕਿਆ। ਇਸਨੇ ਸੌ ਤੋਂ ਵਧ ਬਾਗ਼ੀ ਕੂਕਿਆਂ ਨੂੰ ਤੋਪਾਂ ਨਾਲ ਉਡਵਾ ਦਿਤਾ। ਅੰਰੇਗਜ਼ ਡਿਪਟੀ ਕਮਿਸ਼ਨਰ ਦੇ ਸਖਤ ਐਕਸ਼ਨ ਕਾਰਨ ਕੂਕਿਆਂ ਦੀ ਇਹ ਬਗ਼ਾਵਤ ਤੇਜ਼ੀ ਨਾਲ ਦਬਾ ਦਿਤੀ ਗਈ। ਇਸ ਬਗ਼ਾਵਤ ਨੂੰ ਕੁਚਲਣ ਦਾ ਇਹ ਤਰੀਕਾ ਬਹੁਤ ਹੀ ਸਖਤ ਸੀ। ਨਿਰ ਸੰਦੇਹ ਕੂਕਿਆਂ ਦੇ ਤੋਪਾਂ ਨਾਲ ਉਡਾਏ ਜਾਣ ਕਾਰਨ ਸਿਖ ਜਗਤ ਵਿਚ ਜੋਸ਼ ਫੈਲ ਗਿਆ ਤੇ ਇਹਨਾਂ ਵਿਚ ਰੋਸ ਜਾਗ ਪਿਆ।

ਪਰ ਜੇਕਰ ਅੰਗਰੇਜ਼ ਡਿਪਟੀ ਕਮਿਸ਼ਨਰ ਇਸ ਤੋਂ ਘਟ ਫੈਸਲਾ ਕੁਨ ਕਾਰਵਾਈ ਕਰਦਾ ਤਾਂ ਇਸਦਾ ਨਤੀਜਾ ਇਹ ਨਿਕਲ ਸਕਦਾ ਸੀ ਕਿ ਇਸ ਅਵਸਰ ਤੇ ਅਯੋਗ ਖੂਨ ਖਰਾਬਾ ਹੁੰਦਾ।

ਕੂਕਿਆਂ ਦੀ ਗੁਰਗੱਦੀ ਵੀ ਪੀੜ੍ਹੀ ਦਰ ਪੀੜ੍ਹੀ ਚਲ ਪਈ। ਕੇਵਲ ਅਕਾਲੀ ਹੀ ਦੇਹਧਾਰੀ ਗੁਰੂ ਨੂੰ ਨਹੀਂ ਮੰਨਦੇ। ਨਿਰਮਲੇ ਵੀ ਸਖਤੀ ਨਾਲ ਇਸ ਮਤ ਦੇ ਧਾਰਨੀ ਨਾ ਰਹੇ..................ਅਕਾਲੀਆਂ ਨੇ ਕੇਵਲ ਗਰੰਥ ਸਾਹਿਬ ਜੀ ਨੂੰ ਹੀ ਗੁਰੂ ਦਾ ਦਰਜਾ ਦਿਤਾ।

# ਗੁਰੂ ਰਾਮ ਸਿੰਘ ਜੀ ਅਤੇ ਨੈਪਾਲ ਸਰਕਾਰ

[ਸ੍ਰ. ਨਾਹਰ ਸਿੰਘ ਜੀ ਐਮ. ਏ. ਨੰਗਲ (ਲਧਿਆਣਾ)

ਊਰੇ ਲੰਮੇ, ਭਰਵੇਂ ਗਠਿਤ ਸਰੀਰ ਵਾਲੇ ਨਾਹਰ ਸਿੰਘ ਜੀ ਸਿੰਘ ਸਭਾ ਘੇਰੇ ਦੇ ਉਹ ਸਜਣ ਹਨ ਜਿਨਾ ਨਾਮਧਾਰੀ ਇਤਿਹਾਸ ਨਾਲ ਭਰਪੂਰ ਦਿਲਚਸਪੀ ਲੈਕੇ ਪਹਿਲੀ ਵਾਰ, ਸਰਕਾਰੀ ਕਾਗਜ਼ਾਤ ਦੀ ਖੋਜ ਭਾਲ ਨਾਲ "ਨਾਮਧਾਰੀ ਇਤਿਹਾਸ" ਹਿਸਾ ਪਹਿਲਾ ਛਪਵਾਇਆ। ਜਿਸ ਨੂੰ ਹਰੇਕ ਨਾਮਧਾਰੀ ਨੇ ਬੜੀ ਸੰਜੀਦਗੀ ਨਾਲ ਪੜ੍ਹਿਆ ਹੈ। ਸ੍ਰ: ਜੀ ਨੂੰ ਏਹ ਸ਼ਰਫ਼ ਵੀ ਹਾਸਲ ਹੈ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਆਪਦੀ ਪੁਸਤਕ ਨੂੰ ਆਪਣੇ ਵਲੋਂ ਪਰਵਾਨਗੀ ਦਿਤੀ।

ਦੂਜੀ ਪੁਸਤਕ ਆਪ ਨੇ "ਗੁਰੂ ਰਾਮ ਸਿੰਘ" ਨਾਲ ਉਹਨਾਂ ਸਰਕਾਰੀ ਦਸਤਾਵੇਜ਼ਾਂ ਦੇ ਸਗ੍ਰਹਿ ਦੀ, ਅੰਗਰੇਜ਼ੀ ਵਿਚ ਛਪਵਾਈ ਹੈ ਜਿਨ੍ਹਾਂ ਦੇ ਅਧਾਰ ਤੇ ਹਰ ਇਤਿਹਾਸ ਲੇਖਕ ਲਈ ਕੂਕਾ ਅੰਦੋਲਣ ਨੂੰ ਅੰਗਣਾ ਜ਼ਰੂਰੀ ਹੋ ਜਾਂਦਾ ਹੈ। ਪਤਾ ਲਗਾ ਹੈ ਕਿ ਅਜੇ ਭੀ ਸਰਦਾਰ ਸਾਹਿਬ ਨਾਮਧਾਰੀ ਇਤਿਹਾਸ ਹਿਸਾ ੨ ਦੀ ਤਿਆਰੀ ਵਿਚ ਜੁਟੇ ਹੋਏ ਹਨ।

**ਗੁਰੂ** ਰਾਮ ਸਿੰਘ ਜੀ ਦੇ ਰਾਜਸੀ ਕਾਰਯ ਕਰਮ ਦਾ ਮੰਨਤਵ

ਭਾਰਤ ਵਰਸ਼ ਨੂੰ ਫਰੰਗੀਆਂ ਦੀਅਧੀਨਤਾ ਤੋਂ ਆਜ਼ਾਦ ਕਰਵੌਣ ਦਾ ਸੀ। ਇਸ ਨਿਸ਼ਾਨੇ ਤੇ ਪਹੁੰਚਣ ਲਈ ਆਪ ਜੀ ਨੇ ਅੰਗਰੇਜ਼ੀ ਸਰ-ਕਾਰਵਲੋਂ ਖੋਹਲੀਆਂ ਗਈਆਂ ਸੰਸਥਾਵਾਂ ਅਦਾਲਤਾਂ, ਸਕੂਲਾਂ, ਹਸਪ-ਤਾਲਾਂ, ਰੇਲ ਗੱਡੀਆਂ, ਡਾਕਖਾਨੇ, ਆਦਿ ਦੀ ਵਰਤੋਂ ਕਰਨ ਦੀ ਮਨਾਹੀ ਕੀਤੀ, ਸੁਦੇਸ਼ੀ ਵਸਤਾਂ ਵਰਤਣ ਦਾ ਪਰਚਾਰ ਕੀਤਾ, ਅਤੇ ਬਦੇਸਾਂ ਦੀਆਂ ਬਣੀਆਂ ਹੋਈਆਂ ਵਸਤਾਂ ਵਰਤਣ ਤੇ ਰੋਕਾਂ ਲਾਈਆਂ ਧਾਰਮਿਕ, ਸਦਾਚਾਰਕ ਅਤੇ ਰਾਜਸੀ ਕਾਰਯਕਰਮਾਂ ਨੂੰ ਚਾਲੂ ਕਰਕੇ ਆਪ ਇਸ ਪਰਕਾਰ ਦੇ ਉਚੇ ਅਤੇ ਸੁਚੇ ਮਨੁਖ ਪੈਦਾ ਕਰਨੇ ਚਾਹੁੰਦੇ ਸਨ, ਜੋ ਪੰਚਾਇਤੀ ਰਾਜ ਦੀਆਂ ਜ਼ਿਮੇਵਾਰੀਆਂ ਚੰਗੇ ਢੰਗ ਨਾਲ ਸੰਭਾਲ ਸਕਣ।

ਪੰਜਾਬ ਨੂੰ ਅੰਗਰੇਜ਼ਾਂ ਨੇ ਆਪਣੀ ਭਾਰਤ ਵਿਚ ਕਾਇਮ ਕੀਤੀ ਹੋਈ ਵਿਸ਼ਾਲ ਸਲਤਨਤ ਵਿਚ ਮਿਲਾਕੇ ਹਿੰਦੁਸਤਾਨ ਦੇ ਚੱਪੇ ਚੱਪੇ ਤੇ ਆਪਣੀ ਸਹਿਨ ਸ਼ਾਹੀਅਤ ਦੀ ਮੋਹਰ ਲਾ ਦਿਤੀ। ੧੯੧੪ ਸੰਮਤ ਦੇ ਗਦਰ ਤੋਂ ਪਹਿਲੋਂ ਇਹ ਸਾਰੀਆਂ ਜਿੱਤਾਂ ਅਤੇ ਹਕੂਮਤ ਦਾ ਕਾਰੋਬਾਰ, ਕੰਪਨੀ ਸਰਕਾਰ ਦੇ ਨਾਮ ਤੇ ਹੀ ਚਲਦਾ ਸੀ।

ਸੰਨ ੧੭੬੦ ਦੇ ਲਗਭਗ ਸੰਯੁਕਤ ਨੈਪਾਲ ਦੇ ਪਹਿਲੇ ਮਹਾਰਾਜ ਅਧੀਰਾਜ ਸ੍ਰੀ ਪ੍ਰਿਥਵੀ ਨਾਰਾਗਿਣ ਸ਼ਾਹ ਨੇ ਛੋਟੇ ਛੋਟੇ ਰਾਜਿਆਂ ਨੂੰ ਜਿਤ ਕੇ ਕਠਮੰਡੂ ਨੂੰ ਆਪਣੀ ਰਾਜਧਾਨੀ ਬਣਾਇਆ। ਪ੍ਰਿਥਵੀ ਨਾਰਾਇਣ ਸ਼ਾਹ ਬੜਾ ਹੀ ਸਿਆਣਾ ਮਹਾਰਾਜਾ ਸੀ। ਉਸ ਨੇ ਇਕ ਨੀਤੀ ਦੀ ਪੁਸਤਕ ਵੀ ਰਚੀ, ਜਿਸ ਵਿਚ ਫਰੰਗੀਆਂ ਮਲੇਛਾਂ ਨੂੰ ਭਾਰਤ ਦੀ ਪਵਿਤਰ ਭੂਮੀ ਚੋਂ ਕੱਢਣ ਤੋਂ ਬਗੈਰ, ਇਹ ਭਵਿਸ਼ ਬਾਣੀ ਵੀ ਲਿਖੀ, ਕਿ ਜਦ ਇਹ ਮਲੇਛ ਹਿੰਦੁਸਤਾਨ (ਭਾਰਤ) ਨੂੰ ਛੱਡਣਗੇ ਤਦ ਨੈਪਾਲ ਨੂੰ ਆਪਣਾ ਗੜ੍ਹ ਬਨਾਉਣਗੇ। (ਨੋਟ ਸੰਨ ੧੯੪੭ ਤੋਂ ਪਿਛੋਂ ਅੰਗਰੇਜ਼ਾਂ ਨੇ ਅਮਰੀਕਨਾਂ ਨਾਲ ਮਿਲਕੇ ਨੈਪਾਲ ਨੂੰ ਆਪਣਾ ਗੜ੍ਹ ਬਨੌਣਾਂ ਸ਼ੁਰੂ ਕਰ ਦਿਤਾ ਸੀ।)

ਸਿੱਖਾਂ ਨਾਲ਼ ਨੈਪਾਲ ਦੇ ਸ਼ਾਹੀ ਰਾਜ ਘਰਾਣੇ ਦਾ ਸੰਬੰਧ ਮਹਾਰਾਜਾ ਸੁਰੇਂਦਰ ਵੀਰ ਬਿਕਰਮ ਸ਼ਾਹ ਦੇ ਸਮੇਂ ਤੋਂ ਹੋਇਆ। ਸੁਰੇਂਦਰ ਵੀਰ ਵਿਕਰਮ ਸ਼ਾਹ ਆਪਣੀ ਮਹਾਰਾਣੀ ਅਤੇ ਆਪਣੇ ਜਰਨੈਲ ਭੀਮ ਸੈਨ ਥਾਪਾ ਸਮੇਤ ਬਨਾਰਸ ਆਏ ਹੋਏ ਸਨ। ਅੰਗ-ਰੇਜ਼ ਰੈਜ਼ੀਡੈਂਟ ਨੇ ਇਨ੍ਹਾਂ ਤੇ ਇਸ ਪਰਕਾਰ ਦੇ ਡੋਰੇ ਪਾਏ ਕਿ ਉਹ ਅੰਗਰੇਜ਼ਾਂ ਦੀਆਂ ਕਈ ਸ਼ਰਤਾਂ ਮੰਨਣ ਨੂੰ ਤਿਆਰ ਹੋ ਗਏ। ਮਹਾ-ਰਾਜਾ ਅਤੇ ਜਰਨੈਲ ਭੀਮ ਸੈਨ ਥਾਪਾ ਬੜੇ ਘਬਰਾਏ। ਬਨਾਰਸ ਦੇ ਇਕ ਉਦਾਸੀ ਮਹਾਤਮਾ ਦੇ ਸਮਝੌਣ ਤੇ ਮਹਾਰਾਜਾ ਨੇ ਸ਼ਰਤਾਂ ਮੰਨਣ ਤੋਂ ਨਾਂਹ ਕਰ ਦਿਤੀ। ਅੰਗਰੇਜ਼ ਰੈਜ਼ੀਡੈਂਟ ਨੇ ਦਿਲ ਵਿਚ ਬਦਨੀਤੀ ਧਾਰ ਕੇ ਮਹਾਰਾਜ ਨੂੰ ਕੈਦ ਕਰਨ ਦੀ ਡੌਲ ਬਣਾਈ। ਇਸ ਤੇ ਉਦਾਸੀ ਮਹਾਤਮਾਂ ਅਤੇ ਉਨ੍ਹਾਂ ਦੇ ਚੇਲਿਆਂ ਨੇ ਮਹਾਰਾਜ ਨੂੰ ਰਾਤੋ ਰਾਤ ਬਨਾ-ਰਸ ਤੋਂ ਕੱਢ ਲਿਆਂਦਾ ਅਤੇ ਕਠਮੰਡੂ ਪਹੁੰਚਾ ਦਿਤਾ ਉਦਾਸੀ ਮਹਾਤਮਾਂ ਅਤੇ ਉਹਨਾਂ ਦੇ ਚੇਲਿਆਂ ਨੂੰ ਨੈਪਾਲ ਵਿਚ ਡੇਰੇ ਲਈ ਜ਼ਮੀਨ ਦੇ ਦਿਤੀ ਗਈ ਅਤੇ ਰਸਤਾਂ ਤੇ ਜਗੀਰਾਂ ਲਗਾ ਦਿੱਤੀਆਂ ਗਈਆਂ। ਇਹ ਡੇਰਾ ਖਟਮੰਡੂ ਸ਼ਹਿਰ ਤੋਂ ਥਾਮੇਲ ਵਾਲੇ ਪਾਸੇ ਨਦੀਓਂ ਪਾਰ ਡੂਢ ਮੀਲ ਤੇ ਹੈ। ਗੁਰੂ ਗ੍ਰੰਥ ਸਾਹਿਬ ਜੀ ਦਾ ਪਰਕਾਸ਼ ਹੁੰਦਾ ਹੈ। ਮਹੰਤ ਸਭ ਪੰਜਾਬੀ ਜੱਟ ਹੁੰਦੇ ਚਲੇ ਆਏ ਹਨ। ਹੁਣ ਵਾਲਾ ਮਹੰਤ ਕੇਸਾਧਾਰੀ ਨੈਪਾਲ ਦਾ ਜੰਮਪਲ ਹੈ। ਇਸ ਤੋਂ ਪਹਿਲੇ ਮਹੰਤ ਪਿੰਡ ਲੇਖੇ ਕਾਲੂਰ ਦੇ ਸ੍ਰੀ ਮਾਨ ਦਾਸ ਜੀ ਸਨ, ਜੋ ਕੁਛ ਸਾਲ ਹੋਏ, ਗੁਜ਼ਰ ਚੁਕੇ ਹਨ।

ਖਟਮੰਡੂ ਅਤੇ ਪਾਟਨ ਵਿਚ ਉਦਾਸੀ ਸਾਧੂਆਂ ਦੇ ਕਈ ਹੋਰ ਡੇਰੇ ਭੀ ਹਨ। ਨਿਰਮਲੇ ਸਾਧੂਆਂ ਦਾ ਭੀ ਇਕ ਡੇਰਾ ਹੈ। ਮਹਾਰਾਣੀ ਜਿੰਦਾਂ ਦੇ ਬਣਵਾਏ ਹੋਏ ਮੰਦਰ ਦਾ ਸਾਧੂ ਭੀ ਸਿਖ ਸੰਪਰਦਾਈ ਹੀ ਸਮਝਿਆ ਜਾਂਦਾ ਹੈ। ਨੈਪਾਲ ਦੇ ਮਹਾਰਾਜਿਆਂ ਦਾ ਖਾਨਦਾਨ: ਥਾਪਾ ਜਰਨੈਲਾਂ ਦਾ ਖਾਨਦਾਨ, ਬਸਨੈਤ ਕਮਾਂਡਰਾਂ ਦਾ ਖਾਨਦਾਨ, ਅਤੇ

ਰਾਜਪ੍ਰੋਹਤਾਂ ਦਾ ਖਾਨਦਾਨ, ਸ਼ੁਰੂ ਤੋਂ ਹੀ ਭਾਰਤ ਵਿਚੋਂ ਅੰਗਰੇਜ਼ੀ ਰਾਜ ਦੀਆਂ ਜੜ੍ਹਾਂ ਕਟਣੀਆਂ ਚਾਹੁੰਦੇ ਸਨ। ਇਸ ਲਈ ਮਹਾਂ ਮੰਤ੍ਰੀ ਅਤੇ ਕਮਾਂਡਰ ਇਨਚੀਫ ਭੀਮਸੈਨ ਨੇ ਸੰਨ ੧੮੧੪ ਯਾ ਸੰ: ਬਿਕ੍ਰਮੀ ੧੮੭੧ 'ਚ ਆਪਣਾ ਇਕ ਦੂਤ ਲਾਹੌਰ ਭੇਜਿਆ, ਜਿਸਨੇ ਹੇਠ ਲਿਖਿਆ ਮੁਰਾਸਲਾ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਪੇਸ਼ ਕੀਤਾ:

# ਬਹੁਮੁਲਾ ਇਤਿਹਾਸਕ ਮੁਰਾਸਲਾ

ਸਵਾਲ ਨੰ: ੧

ਕੀਖਾਲਸਾ ਅਤੇ ਗੋਰਖਾ ਸਰਕਾਰਾਂ ਅੰਗਰੇਜ਼ ਦੇ ਖਿਲਾਫ ਮਿਲਕੇ ਕੰਮ ਕਰਨ ਦਾ ਫੈਸਲਾ ਕਰ ਸਕਦੀਆਂ ਹਨ ? ਸਿਖਾਂ ਨੂੰ ਪਲਾਸੀ (ਸ਼ਿਮਲੇ ਪਹਾੜੀਆਂ ਦੀ ਸਟੇਟ ਹਿੰਦੂਰ ਦਾ ਇਕ ਸ਼ਹਿਰ) ਵਲ ਵਧਣਾ ਚਾਹੀਦਾ ਹੈ, ੪੦–੫੦ ਹਜ਼ਾਰ ਫੌਜਾਂ ਨਾਲ ਲੈਕੇ ਉਪਰੋਂ ਅਤੇ ੨੦–੨੫ ਹਜ਼ਾਰ ਘੋੜ ਸਵਾਰ ਫੌਜੀ ਹੇਠਲੇ ਪਾਸਿਓਂ ਲੈਕੇ ਅਤੇ ਧੋਖਾਬਾਜ਼ (ਰਾਮ ਸਰਨ ਸ਼ਿਮਲਾ ਪਹਾੜੀਆਂ ਦੇ ਰਾਜਾਂ ਵਿਚੋਂ ਇਕ ਰਾਜਾ) ਦੇ ਰਾਜ ਨੂੰ ਲੁਟਿਆ, ਸਾੜਿਆ ਤੇ ਤਬਾਹ ਕੀਤਾ ਜਾਵੇ। ਉਸਤੋਂ ਪਿਛੋਂ ਗੋਰਖਾ ਫੌਜਾਂ ਅੰਗਰੇਜ਼ੀ ਜਥਿਆਂ ਤੇ ਹਮਲਾ ਕਰਨ ਅਤੇ ਉਹਨਾਂ ਦਾ ਨਾਸ ਕਰਨ ਜਿਹੜੇ ਕਿ ਪਹਾੜਾਂ ਵਿਚ ਘੁਸੜ ਆਏ ਹਨ ਤੇ ਬਿਲਾਸ ਪੁਰ ਤਕ ਪਹੁੰਚ ਚੁਕੇ ਹਨ।

ਸਵਾਲ ਨੰ: ੨

ਜਦੋਂ ਖਾਲਸਾ ਸਰਕਾਰ ਦੀਆਂ ਫੌਜਾਂ ਗੋਰਖ ਪੁਰ ਪਿੰਜੋਰ (ਸ਼ਿਮਲਾ ਪਹਾੜੀਆਂ ਵਿਚ ਕਾਲਕਾ ਦੇ ਨੇੜੇ ਦਾ ਇਕ ਸ਼ਹਿਰ) ਪਹੁੰਚਣ, ਗੋਰਖੇ ਅੰਗਰੇਜ਼ੀ ਜਥਿਆਂ ਤੇ ਹਮਲਾ ਕਰਕੇ ਉਹਨਾਂ ਦਾ

ਖਾਤਮਾਂ ਕਰਨ, ਜਿਨ੍ਹਾਂ ਨੇ ਕਿ ਨਾਹਣ ਉਤੇ ਕਬਜ਼ਾ ਕੀਤਾ ਹੋਇਆ ਹੈ। ਪਿੰਜੋਰ ਰਾਮ ਗੜ੍ਹ ਸ੍ਰੀ ਮਹੋਦੇ ਦਾ ਇਲਾਕਾ ਹੈ ਤੇ ਬਾਂਦੀ ਪਲਾਸੀ ਹਿੰਦੂਰ ਨਾਲ ਸੰਬੰਧਤ ਹੈ। ਜਿਤ ਤੋਂ ਪਿਛੋਂ ਇਹ ਇਲਾਕੇ ਗੋਰਖਾ ਰਾਜ ਵਿਚ ਸ਼ਾਮਲ ਕਰ ਦਿਤੇ ਜਾਣ।

ਸਵਾਲ ਨੰ: ੩

ਡੱਘ ਅਤੇ ਜਲੰਧਰ ਦੇ ਪਹਾੜੀ ਇਲਾਕਿਆਂ ਦੇ ਰਾਜੇ ਜਿਹੜੇ ਕਿ ਜਮਨਾ ਨਦੀ ਤੋਂ ਪਛਮ ਵਲ ਹਨ ਆਪਣੇ ਸਹਾਇਕ ਸਾਥੀਆਂ ਨਾਲ ਧੋਖੇ ਤੋਂ ਕੰਮ ਲੈ ਰਹੇ ਹਨ। ਕਾਂਗੜੇ ਦਾ ਸਾਰਾ ਇਲਾਕਾ ਚਾਂਦਾ ਦਾ ਸੀ, ਪਰ ਇਹੋ ਲੋਕੀਂ ਸਨ, ਜਿਨਾਂ ਨੇ ਅਕਬਰ ਤੇ ਜਹਾਂਗੀਰ ਨੂੰ ਉਤਸਾਹਤ ਕੀਤਾ ਸੀ, ਅਤੇ ਉਨ੍ਹਾਂ ਨੇ ਪਹਾੜੀ ਇਲਾਕਿਆਂ ਤੇ ਕਬਜ਼ਾ ਕਰ ਲਿਆ। ਫਿਰ ਇਨ੍ਹਾਂ ਲੋਕਾਂ ਨੇ ਹੀ ਸੰਸਾਰ ਚੰਦ ਨੂੰ ਉਤਸਾਹਤ ਕੀਤਾ ਤੇ ਉਸ ਨੇ ਸ਼ਹਿਨਸ਼ਾਹ ਦੀਆਂ ਕਿਲੇ ਦੀਆਂ ਫੌਜਾਂ ਅਤੇ ਥਾਨੇਦਾਰਾਂ (ਪੁਲਿਸ ਚੌਕੀਆਂ ਤੇ ਹਮਲਾ ਕੀਤਾ। ਜਦੋਂ ਕਿਲਾ ਕਾਬੂ ਆਉਣ ਹੀ ਵਾਲਾ ਸੀ, ਉਹਨਾਂ ਸੰਸਾਰ ਚੰਦ ਨਾਲ ਧੋਖਾ ਕੀਤਾ ਤੇ ਕਿਲਾ ਜੈ ਸਿੰਘ ਦੇ ਹਵਾਲੇ ਕਰ ਦਿਤਾ। ਇਸ ਤੋਂ ਪਿਛੋਂ ਉਹਨਾਂ ਨੇ ਫਿਰ ਸੰਸਾਰ ਚੰਦ ਨੂੰ ਉਤਸਾਹਤ ਕੀਤਾ ਕਿ ਉਹ ਜੈ ਸਿੰਘ ਦੀਆਂ ਚੌਂਕੀਆਂ ਅਤੇ ਕਿਲਾ ਫੌਜੀਆਂ ਦੁਆਲੇ ਘੇਰਾ ਘਤੇ ਅਤੇ ਸਣੇ ਪਹਾੜੀਆਂ, ਕਾਂਗੜੇ ਦੇ ਕਿਲੇ ਨੂੰ ਸਮੁਚੇ ਤੌਰ ਤੇ ਕਾਬੂ ਕਰ ਲਵੇ। ਤਾਂ ਉਹਨਾਂ ਨੇ ਸੰਸਾਰ ਚੰਦ ਨਾਲ ਧੋਖਾ ਕੀਤਾ ਤੇ ਆਪਣੇ ਆਪ ਨੂੰ ਗੋਰਖਿਆਂ ਨਾਲ ਸੰਮਿਲਤ ਕਰ ਲਿਆ। ਪਰ ਜਦੋਂ ਕਾਂਗੜੇ ਦਾ ਕਿਲਾ ਗੋਰਖਿਆਂ ਦੇ ਹਵਾਲੇ ਹੋਣ ਹੀ ਵਾਲਾ ਸੀ ਤਾਂ ਉਨ੍ਹਾਂ ਗੋਰਖਿਆਂ ਦੇ ਪਖ ਨੂੰ ਧੋਖਾ ਦੇ ਕੇ ਸਿਖਾਂ ਦਾ ਪਖ ਲੈ ਲਿਆ। ਥੋੜ ਚਿਰ ਪਿਛੋਂ ਇਹਨਾਂ ਇਲਾਕਿਆਂ ਨੇ ਇਹ ਰਾਇ ਪ੍ਰਗਟ ਕੀਤੀ ਕਿ ਸਿਖਾਂ ਨੇ ਉਹਨਾਂ ਤੇ ਕਬਜ਼ਾ ਕਰ ਲਿਆ ਅਤੇ ਧਨ ਇਕਠਾ ਕੀਤਾ ਹੈ। ਜਦੋਂ ਕਿ ਗੋਰਖਿਆਂ ਦਾ ਵੀ ਉਹਨਾਂ ਤੇ ਕਬਜ਼ਾ ਸੀ, ਇਸ ਲਈ ਦੋਵੇਂ ਸ਼ਕ-

ਤੀਆਂ ਸਿਖ ਅਤੇ ਗੋਰਖੇ ਉਹਨਾਂ ਦੇ ਕਬਜ਼ੇ ਦੇ ਹਕਦਾਰ ਨਹੀਂ। ਕਿਉਂਕਿ ਬਰਤਾਨਵੀ ਤਾਕਤ ਦਾ ਇਹਨਾਂ ਤੇ ਕਬਜ਼ਾ ਸੀ ਅਤੇ ਉਹ ਇਹਨਾਂ ਦੀ ਰਖਿਆ ਕਰਦੇ ਸਨ ਤੇ ਧਨ ਵਸੂਲਦੇ ਸਨ। ਇਹ ਸਾਰਾ ਇਲਾਕਾ ਜਮਨਾ ਦੇ ਪਛਮ ਤੇ ਜਮੂੰ ਤੋਂ ਪੂਰਬ ਵਲ ਸਥਿਤ ਹੈ ਤੇ ਕਾਹਲੂਰ ਸਮੇਤ ਬਾਰਾਂ ਟੁਕੜੀਆਂ ਬਣਦੀਆ ਹਨ। ਸਤਿਲੁਜ ਦੇ ਪਛਮ ਦੇ ਇਲਾਕੇ ਦਾ ਰਾਜਾ ਸੰਸਾਰ ਚੰਦ ਅੰਗਰੇਜ਼ਾਂ ਦੇ ਪੱਖ ਵਿਚ ਰਹਿਣ ਦਾ ਵਿਚਾਰ ਰਖਦਾ ਹੈ। ਅਤੇ ਉਸਨੇ ਉਹਨਾਂ ਨਾਲ ਪਰਸ-ਪਰ ਮੁਆਹਦਾ ਵੀ ਕੀਤਾ ਹੋਇਆ ਹੈ। ਇਹਨਾਂ ਹਾਲਤਾਂ ਨੂੰ ਮੁਖ ਰਖਦਿਆਂ ਸੰਸਾਰ ਚੰਦ ਨੂੰ ਕੈਦੀ ਬਣਾ ਲੈਣਾ ਚਾਹੀਦਾ ਹੈ। ਅਤੇ ਟੇਹਰੀ ਦੇ ਇਲਾਕੇ ਨੂੰ ਫੌਜੀ ਹਕੂਮਤ ਹੇਠ ਲੈ ਲੈਣਾ ਚਾਹੀਦਾ ਹੈ ਤਾਂ ਕਿ ਹਾਲਾਤ ਕਾਬੂ ਵਿਚ ਆ ਜਾਣਗੇ।

ਸਵਾਲ ਨੰ: ੪

ਸਤਿਲੁਜ ਨਦੀ ਪਾਰ ਕਰਕੇ ਖਾਲਸਾ ਸਰਕਾਰ ਦੀਆਂ ਫੌਜਾਂ ਸਾਰੀਆਂ ਸਿਖ ਰਿਆਸਤਾਂ ਅਤੇ ਜਿਨ੍ਹਾਂ ਵਿਚ ਪਟਿਆਲਾ ਵੀ ਸ਼ਾਮਲ ਹੈ, ਜਿਸਦਾ ਇਲਾਕਾ ਸਤਿਲੁਜ ਤੇ ਜਮਨਾ ਦੇ ਵਿਚਕਾਰ ਹੈ, ਉਤੇ ਕਬਜ਼ਾ ਕਰ ਲੈਣਾ ਚਾਹੀਦਾ ਹੈ। ਇਹ ਖਾਲਸਾ ਸਰਕਾਰ ਦੀ ਇਛਾ ਉਤੇ ਨਿਰਭਰ ਹੋਵੇਗਾ ਕਿ ਉਹ ਸਿਖ ਇਲਾਕਿਆਂ ਨੂੰ ਤੋੜੇ ਜਾਂ ਫਿਰ ਬਹਾਲ ਕਰੇ ਅਤੇ ਉਨ੍ਹਾਂ ਤੋਂ ਟੈਕਸ ਉਗਰਾਹੇ।

ਸਵਾਲ ਨੰ: ੫

ਖਾਲਸਾ ਸਰਕਾਰ ਨੂੰ ਇਸ ਵਿਚ ਕੋਈ ਸੰਦੇਹ ਨਹੀਂ ਹੋਣਾ ਚਾਹੀਦਾ ਕਿ ਗੋਰਖਾ ਸਰਕਾਰ ਤਦ ਤਕ ਹੀ ਉਨ੍ਹਾਂ ਦੀ ਮਦਦ ਕਰੇਗੀ ਜਦ ਤਕ ਅੰਗਰੇਜ਼ਾਂ ਤੋਂ ਪਹਾੜੀ ਇਲਾਕਾ ਆਜ਼ਾਦ ਨਹੀਂ ਕਰਵਾ ਲਿਆ ਜਾਂਦਾ। ਗੋਰਖੇ, ਸਿੰਘਾਂ ਨਾਲ ਉਨ੍ਹਾਂ ਦੀ ਮੁਹਿੰਮ ਵਿਚ ਮੋਢੇ ਨਾਲ ਮੋਢਾ ਜੋੜਕੇ ਤਦ ਤਕ ਲੜਦੇ ਰਹਿਣਗੇ ਜਦ ਤਕ ਹੇਠ ਲਿਖੇ

ਅਨੁਸਾਰ ਦੇਸ਼ ਦਾ ਵਿਚਕਾਹਾ ਆਜ਼ਾਦ ਨਹੀਂ ਕਰਵਾ ਲੈਂਦੇ।

(ੳ) ਗੋਰਖਾ ਸਰਕਾਰ, ਨਾਲ ਮਿਲਕੇ, ੧੫,੦੦੦ ਫੌਜੀਆਂ ਨਾਲ ਸਹਾਇਤਾ ਕਰੇਗੀ ਜਦੋਂ ਖਾਲਸਾ ਫੌਜਾਂ ਜਮਨਾਂ ਦੇ ਕੰਢੇ ਤੇ ਪਹੁੰਚ ਜਾਣਗੀਆਂ।

(ਅ) ਗੋਰਖਾ ਸਰਕਾਰ ੩੦,੦੦੦ ਫੌਜੀਆਂ ਨੂੰ ਜੋੜੇਗੀ, ਜਦੋਂ ਖਾਲਸਾ ਫੌਜਾਂ ਹਰਦੁਆਰ ਪਹੁੰਚ ਜਾਣਗੀਆਂ।

(ੲ) ਗੋਰਖਾ ਸਰਕਾਰ, ਨਾਲ ਮਿਲਕੇ, ੬੦,੦੦੦ ਫੌਜੀਆਂ ਨਾਲ ਸਹਾਇਤਾ ਕਰੇਗੀ, ਜਦੋਂ ਕਿ ਖਾਲਸਾ ਸਰਕਾਰ ਦੀਆਂ ਫੌਜਾਂ ਦੇਹਲੀ ਪਹੁੰਚਣ ਗੀਆਂ।

(ਸ) ਅੰਤਮ ਤੌਰ ਤੇ, ਜਦੋਂ ਖਾਲਸਾ ਸਰਕਾਰ ਦੇ ਫੌਜੀ ਲਖਨਊ ਪਹੁੰਚ ਜਾਣਗੇ ਤਾਂ ਗੋਰਖਾ ਸਰਕਾਰ ੧ ਲਖ ਫੌਜੀਆਂ ਨਾਲ ਮਦਦ ਕਰੇਗੀ, ਨਾਲੇ ਨੈਪਾਲ ਦੇ ਭਾਗਦਾਰ ਵੀ ਓਥੇ ਹਾਜ਼ਰ ਹੋਣਗੇ।

## ਸਵਾਲ ਨੰ: ੬

ਪੰਡਿਤ ਪਦਮਪਨੀ ਨੈਪਾਲ ਦੇ ਪ੍ਰਤੀਨਿਧ ਬਣਕੇ ਦਖਣ ਦੇ ਰਾਜਿਆਂ ਨਾਲ ਗਠਜੋੜ ਕਰਨ ਗਏ ਹੋਏ ਹਨ, ਜਿਹੜੇ ਕਿ ਦੌਲਤ ਰਾਓ ਸਿੰਧੀਆ, ਮਲਹਾਰ ਰਾਓ ਅਤੇ ਮੀਰ ਖਾਨ ਹਨ। ਨੈਪਾਲ ਸਰਕਾਰ ਨੇ ਦਖਣੀ ਰਾਜਿਆਂ ਨਾਲ ਜ਼ਬਾਨੀ ਕਲਾਮੀ ਸਲਾਹ ਕੀਤੀ ਹੋਈ ਹੈ ਕਿ ਉਹ ਸਮਾਂ ਆ ਗਿਆ ਹੈ ਜਦੋਂ ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਲਈ ਪਰਸਪਰ ਮਿਲ ਜਾਣਾ ਚਾਹੀਦਾ ਹੈ ਅਤੇ ਗੋਰਖਿਆਂ ਦੀ ਮੁਕਤੀ ਦਿਵਾਊ ਜਦੋ ਜਹਿਦ ਵਿਚ ਉਨ੍ਹਾਂ ਦੀ ਸਹਾਇਤਾ ਕਰਨੀ ਚਾਹੀਦੀ ਹੈ। ਅਤੇ ਉਨ੍ਹਾਂ ਨੂੰ ਇਹ ਪਤਾ ਲਗ ਜਾਣਾ ਚਾਹੀਦਾ ਹੈ ਕਿ ਉਨ੍ਹਾਂ ਨੇ (ਨੈਪਾਲੀਆਂ) ਖਲਾਇਤ-ਪਤਰ (ਸੌਦੇ ਸਮਝੌਤੇ ਦਾ ਦੂਤ) ਖਾਲਸਾ ਸਰਕਾਰ ਦੇ ਦਰਬਾਰ ਵਿਚ ਏਸੇ ਮੰਤਵ ਨੂੰ ਮੁਖ ਰਖਦਿਆਂ ਭੇਜਿਆ ਹੈ। ਸਾਡਾ ਦੂਤ ਸ਼ੰਕਰ ਪੰਤ ਇਹ ਖਬਰ ਲੈਕੇ ਆਇਆ ਹੈ

ਕਿ ਦਖਣੀ ਰਾਜਿਆਂ ਦੀਆਂ ਸੰਮਿਲਤ ਫੌਜਾਂ ਸਹਾਰਨ ਪੁਰ ਬਵੰਨੀਆਂ ਵਿਚ ਏਸ ਲੜਾਈ ਵਿਚ ਸ਼ਾਮਲ ਹੋਣਗੀਆਂ ਜਾਂ ਘਟੋ ਘਟ ਗੰਗਾ ਦੇ ਕੰਢੇ ਤੀਕ ਦੂਜੀਆਂ ਫੌਜਾਂ ਪੁਜ ਜਾਣ ਗੀਆਂ। ਪਰਮਾਤਮਾ ਜ਼ਰੂਰ ਹੀ ਹਿੰਦੂਆਂ ਦੀ ਜਿਤ ਯਕੀਨੀ ਬਣਾਏਗਾ। ਕਿਉਂਕਿ ਖਾਲਸਾ ਸ੍ਰਕਾਰ ਅਤੇ ਮਰਹਟਾ ਸਰਕਾਰਾਂ ਦੀਆਂ ਘੁੜ ਸਵਾਰ ਅਤੇ ਗੋਰਖਿਆਂ ਦੀਆਂ ਪੈਦਲ ਫੌਜਾਂ ਦੇ ਨਾਲ ਤੋਪਖਾਨੇ ਅਤੇ ਰਾਈਫਲਾਂ ਦੀ ਮਦਦ ਵੀ ਹੈ।

ਸਵਾਲ ਨੰ: ੭

ਲਖਨਉ ਦਾ ਨਵਾਬ ਹੁਣ ਅੰਗਰੇਜ਼ ਦੇ ਅਧੀਨ ਹੋ ਗਿਆਹੈ (ਇਹ ਸਾਨੂੰ ਪਤਾ ਲਗਾ ਹੈ ) ਕਿਉਂਕਿ ਨਵਾਬ ਸ਼ੁਰੂ ਵਿਚ ਹੀ ਅੰਗ-ਰੇਜ਼ ਗਵਰਨਰ ਦੀਆਂ ਅਖਾਂ ਨਾਲ ਅਖਾਂ ਨਹੀਂ ਮਿਲਾ ਸਕਿਆ ਜਦੋਂ ਉਹ ਇਸ ਸਾਲ ਪਿਛਲੇ ਦਿਨੀਂ ਉਹਨੂੰ ਮਿਲਣ ਗਿਆ ਅਤੇ ਭਾਵੇਂ ਉਸਨੇ ਉਨ੍ਹਾਂ ਨਾਲ ਸੁਲਾਹ ਕਰ ਵੀ ਲਈ ਹੈ ਤਾਂ ਵੀ ਕਿਸੇ ਪਾਸਿਓਂ ਮਦਦ ਮਿਲਣ ਦੀ ਅਨਹੋਂਦ ਵਿਚ ਵੀ ਉਹ ਅੰਗਰੇਜ਼ਾਂ ਨਾਲ ਅੰਦਰੋਂ ਖੁਸ਼ ਨਹੀਂ। ਜੇ ਖਾਲਸਾ ਸਰਕਾਰ ਨਵਾਬ ਕੋਲ ਇਕ ਪ੍ਰਤੀਨਿਧ ਭੇਜਣ ਦਾ ਫੈਸਲਾ ਕਰੇ ਅਤੇ ਉਸਨੂੰ ਯਕੀਨ ਦੁਆਵੇ ਕਿ ਬ੍ਰੇਲੀ ਅਤੇ ਨਜ਼ਾਮਾਬਾਦ ਦੇ ਇਲਾਕੇ, ਜਿਹੜੇ ਕਦੀ ਨਵਾਬ ਸ਼ਜਾਉਦ ਦੌਲਾ ਦੇ ਇਲਾਕੇ ਵਿਚ ਸ਼ਾਮਲ ਸਨ, ਨੂੰ ਕਢਕੇ ਬਾਕੀ ਕਠਾਰ ਦਾ ਇਲਾਕਾ ਉਸ ਨੂੰ ਦੇ ਦਿਤਾ ਜਾਵੇਗਾ ਤਾਂ ਜੋ ਉਹ ਅੰਗਰੇਜ਼ ਸਰਕਾਰ ਦੇ ਵਿਰੁਧ ਬਗ਼ਾ-ਵਤ ਕਰ ਦੇਵੇ; ਤਾਂ ਲਖਨਊ ਦਾ ਨਵਾਬ ਜ਼ਰੂਰ ਹੀ ਗੋਰਖਿਆਂ ਅਤੇ ਖਾਲਸਾ ਫੌਜਾਂ ਨਾਲ ਮਿਲ ਜਾਵੇਗਾ। ਇਸ ਦਸ਼ਾਂ ਵਿਚ ਹਥਿਆਰ ਗੋਲਾ ਬਾਰੂਦ ਅਤੇ ਤੋਪਾਂ ਤੇ ਤੋਪਖਾਨੇ ਵਿਚ ਬਹੁਤ ਹੀ ਵਾਧਾ ਹੋ ਜਾਏਗਾ ਅਤੇ ਨਵਾਬ ਦੇ ਅਧੀਨ ਸਾਰੇ ਹੀ ਤਾਜੇ ਅਤੇ ਉਨ੍ਹਾਂ ਦੀ ਪਰਜਾ ਬਨਾਰਸ ਤਕ ਦੀਆਂ ਫੌਜਾਂ ਵਿਚ ਮਿਲ ਜਾਣਗੀਆਂ ਜੇਕਰ ਨਵਾਬ ਸਾਡੇ ਨਾਲ ਮਿਲ ਜਾਵੇ। ਅਤੇ ਸਾਰੇ ਹੀ ਹਿੰਦੁਸਤਾਨੀ ਸੈਨਿਕ ਨਵਾਬ ਦੇ ਹੁਕਮ ਨੂੰ ਮੰਨਦੇ ਹੋਏ, ਕਿ ਉਨ੍ਹਾਂ ਨੂੰ ਹਿੰਦੂ ਰਾਜ ਵਾਪਸ

ਮਿਲ ਜਾਵੇਗਾ, ਜੇ ਉਹ ਅੰਗਰੇਜ਼ ਨੂੰ ਛਡ ਦੇਣ, ਵੀ ਨਾਲ ਮਿਲ· ਜਾਣਗੇ। ਗੋਰੇ ਕੱਲੇ ਰਹਿ ਜਾਣ ਨਾਲ ਫਰੰਗੀਆਂ ਦੀਆਂ ਫੌਜਾਂ ਬਹੁਤ ਕਮਜ਼ੋਰ ਹੋ ਜਾਣਗੀਆਂ।

ਸਵਾਲ ਨੰ: ੮

ਜੋ, ਨਿਜ਼ਾਮਾਬਾਦ ਪਹੁੰਚ ਕੇ ਗੋਰਖਾ ਤੇ ਖਾਲਸਾ ਸਰਕਾਰ ਮਿਲ ਕੇ ਫਰਤੁਲਾ ਖਾਂ ਜਿਹੜਾ ਕਿ ਰਾਮ ਪੁਰ ਦਾ ਨਵਾਬ ਹੈ, ਨੂੰ ਖੱਤ-ਪਤਰ ਭੇਜਣ ਕਿ ਜੇ ਉਹ ਅੰਗਰੇਜ਼ਾਂ ਦੇ ਵਿਰੁਧ ਬਗ਼ਾਵਤ ਕਰਵਾ ਦੇਵੇ, ਤਾਂ ਇਸਦੇ ਬਦਲੇ ਵਿਚ ਰੁਹੇਲਿਆਂ ਦਾ ਇਲਾਕਾ ਉਸਨੂੰ ਦੇ ਦਿਤਾ ਜਾਵੇਗਾ ਤਾਂ ਉਹ ੩੦-੪੦, ਹਜ਼ਾਰ ਬੁੰਦੇਲ ਖੰਡ ਦੇ ਰੁਹੇ-ਲਿਆਂ ਨੂੰ ਨਾਲ ਲੈਕੇ ਸਾਡੀਆਂ ਫੌਜਾਂ ਨਾਲ ਮਿਲ ਜਾਵੇਗਾ।

ਸਵਾਲ ਨੰ: ੯

ਇਹਨਾਂ ਉਦੇਸ਼ਾਂ ਦੀ ਪਰਾਪਤੀ ਉਤੇ ਖਾਲਸਾ ਸਰਕਾਰ ਨੂੰ ਦਿਲੀ, ਆਗਰਾ, ਕਾਂਸ਼ੀ, ਤੇ ਗੰਗਾ ਤੇ ਜਮਨਾ ਦੇ ਵਿਚਲਾ ਸਾਰਾ ਇਲਾਕਾ ਮਿਲੇਗਾ, ਪ੍ਰੰਤੂ ਪਹਾੜੀ ਰਾਜਿਆਂ ਦੇ ਨਿਕੇ ਨਿਕੇ ਇਲਾਕੇ ਸ਼ਾਮਲ ਨਹੀਂ ਕੀਤੇ ਜਾਣਗੇ। ਕਿਉਂਕਿ ਰੁਦਰ ਪੁਰ, ਸੁਪਣਾਹਾ, ਬਿਲਾਹਾਟੀ, ਨਾਹਨ, ਕਾਂਗੜਾ, ਕਮਾਊਂ ਰਾਜ ਦੇ ਹਿਸੇ ਹਨ। ਤੇ ਗੋਰਖਿਆਂ ਨੂੰ ਬਰੇਲੀ ਦੇ ਪਛਮ ਵਿਚ ਸਥਿਤ, ਨਾਜ਼ਮਾਬਾਦ ਦੇ ਪੂਰਬ ਵਿਚ ਸਥਿਤ ਤੇ ਗੰਗਾ ਦੇ ਉਤਰ ਵਿਚ ਸਥਿਤ ਇਲਾਕਾ ਮਿਲੇਗਾ ਜਿਸ ਵਿਚ ਹਾਜੀ ਪੁਰ, ਬੇਲੀਆ, ਤਿਰਹੌਤ, ਮਹਾ ਨਦੀ ਪੂਰਨੀਆਂ ਹਨ ਤੇ ਮਰਹਟਿਆਂ ਨੂੰ ਮੁਰਸ਼ਦਾ ਬਾਦ, ਪਟਨਾ, ਝਾਰੀ ਖੰਡ, ਗਿਆ ਤੇ ਨਵਾਬ ਕਾਸਿਮ ਅਲੀ ਦੇ ਪੁਰਾਣੇ ਇਲਾਕੇ ਵਿਚ ਸਵਾਦੇਵੀ ਹਾਰਾ ਅਤੇ ਦਖਣ ਵਿਚ ਮੁਰਾਨਪਟਮ ਜਿਹੜਾ ਕਿ ਟੀਪੂ ਦਾ ਰਾਜ ਸੀ, ਜਿਸ ਤੇ ਅੰਗਰੇਜ਼ਾਂ ਨੇ ਕਬਜ਼ਾ ਕੀਤਾ ਸੀ, ਮਿਲੇਗਾ।

ਸਵਾਲ ਨੰ: ੧੦

ਇਸ ਵਿਚਾਰੀ ਹੋਈ ਲੜਾਈ ਸਮੇਂ ਦੇ ਪਰਤੀ ਇਸ਼ਾਰਾ ਇਸ

ਪ੍ਰਕਾਰ ਹੈ ਕਿ ਸੰਮਿਲਤ ਫੌਜਾਂ ਚੇਤਰ ਦੇ ਮਹੀਨੇ (ਬਿਕਰਮੀ ਸੰਮਤ ੧੯੭੧ ਮੁਤਾਬਕ ੧੯੧੪ ਸੰਨ ਈਸਵੀ) ਸਹਾਰਨ ਪੁਰ ਪਹੁੰਚਣ। ਹਾੜ ਸਾਉਣ ੧੯੭੨ ਬਿਕਰਮੀ ਨੂੰ ਲਖਨਊ ਪਹੁੰਚਣ ਅਤੇ ਚਾਰ ਮਹੀਨੇ (ਚੁਮਾਸਾ) ਉਥੇ ਕੈਂਪ ਲਾਈ ਰਖਣ। ਦੁਸਹਿਰੇ (ਦਸਵੀਂ ਟਿਕਾ) ਦੇ ਸ਼ੁਭ ਦਿਨ ਤੇ ਬਨਾਰਸ ਨੂੰ ਚਾਲੇ ਪਾ ਦੇਣ। ਇਸ ਲੜਾਈ ਦੇ ਅਰੰਭ ਹੋਣ ਦੇ ਚਾਰ ਪੰਜ ਸਾਲਾਂ ਪਿਛੋਂ ਅਸੀਂ ਮੁਰਸ਼ਦਾਬਾਦ ਪਹੁੰਚਣ ਯੋਗ ਹੋ ਜਾਵਾਂਗੇ। ਜੇਕਰ ਖਾਲਸਾ ਤੇ ਗੋਰਖਾ ਸਰਕਾਰਾਂ ਹਿੰਮਤ ਕਰਨ ਤਾਂ ਸਾਰਾ ਹਿੰਦੁਸਤਾਨ ਦੇਸ਼ ਪਿਆਰ ਦੀ ਭਾਵਨਾ ਲੈਕੇ ਇਕ ਮੁਠ ਹੋ ਸਕਦਾ ਹੈ। ਸ੍ਰੀ ਰਾਮੂ ਪਟੀ ਨਾਥ ਸ੍ਰੀ ਗੁਰੂ ਗੋਰਖ ਨਾਥ ਅਤੇ ਸ੍ਰੀ ਗੁਰੂ ਅਮਰ ਦਾਸ ਇਸ ਲੜਾਈ ਦੇ ਉਦੇਸ਼ ਤੇ ਜਿਤ ਨੂੰ ਪੂਰਾ ਕਰਨਗੇ।

ਸਵਾਲ ਨੰ: ੧੧

ਇਹਨਾਂ ਉਦੇਸ਼ਾਂ ਦੀ ਪ੍ਰਾਪਤੀ ਪਿਛੋਂ, ਗੋਰਖਿਆਂ ਦਾ ਇਲਾਕਾ ਗੰਗਾ ਦੇ ਹੁਆਲੇ ਸੀਮਿਤ ਹੋਵੇਗਾ ਮਹਾ ਨਦੀ, ਕਣਕ, ਤਿਸ਼ਤਾ, ਬੰਗਾਲ ਵਿਚ ਕਲਕੱਤੇ ਤਕ ਦਾ ਇਲਾਕਾ ਉਨ੍ਹਾਂ ਦਾ ਹੋਵੇਗਾ। ਮੱਧ ਦੇਸ਼ ਦੇ ਗੰਗਾ ਦੇ ਉਤਰ ਦੇ ਪਾਸੇ ਗੋਰਖੇ ਆਪਣੀ ਫੌਜ ਤੇ ਪੁਲੀਸ ਦੀਆਂ ਚੌਕੀਆਂ ਬਣਾਉਣਗੇ। ਮੁਰਸ਼ਦਾਬਾਦ ਦੇ ਕਬਜ਼ੇ ਤੀਕ, ਗੋਰਖਾ, ਮਰਹਟੇ ਤੇ ਸਿਖਾਂ ਦੀਆਂ ਇਕੱਠੀਆਂ ਫੌਜਾਂ, ਅੰਗਰੇਜ਼ ਤੇ ਹਮਲਾ ਕਰਨ ਗੀਆਂ। ਇਸ ਉਦੇਸ਼ ਦੀ ਪੂਰਤੀ ਤੇ ਮਰਹਟੇ ਗੰਗਾ ਦੇ ਦਖਣ ਵਿਚ ਆਪਣੀਆਂ ਫੌਜੀ ਤੇ ਪੁਲੀਸ ਦੀਆਂ ਚੌਕੀਆਂ ਸਥਾਪਿਤ ਕਰਨਗੇ। ਮੁਰਸ਼ਦਾਬਾਦ ਭੀ ਇਹਨਾਂ ਵਿਚ ਸ਼ਾਮਲ ਹੋਵੇਗਾ। ਜੇ ਪੂਰਬ ਵਿਚ ਅੰਗਰੇਜ਼, ਮਰਹੱਟਾ ਤੇ ਗੋਰਖਾ ਫੌਜਾਂ ਤੇ ਹਮਲਾ ਕਰਨਗੇ ਜਾਂ ਕੋਈ ਮੁਸੀਬਤ ਪੈਦਾ ਕਰਨਗੇ, ਤਾਂ ਖਾਲਸੇ, ਗੋਰਖਿਆਂ ਜਾਂ ਮਰਹੱਟਿਆਂ ਦੀ ਮਦਦ ਕਰਨਗੇ, ਪੱਛਮ ਵਿਚ ਖਾਲਸੇ ਅਪਣੀ ਫੌਜ ਤੇ ਪੁਲੀਸ ਦੇ ਅਡੇ ਬਣਾਉਗੇ। ਅਟਕ ਭੀ ਇਸ ਵਿਚ ਆ ਜਾਵੇਗਾ। ਜੇ ਅੰਗਰੇਜ਼

ਕਾਬਲ (ਪਠਾਨ ਇਲਾਕਾ) ਕਸ਼ਮੀਰ ਵਿਚ ਮੁਸੀਬਤ ਪੈਦਾ ਕਰਨ, ਤਾਂ ਗੋਰਖਾ ਸਰਕਾਰ ਦੀਆਂ ਫੌਜਾਂ ਤੇ ਮਰਹਟੇ, ਖਾਲਸਾ ਸਰਕਾਰ ਦੀ ਮਦਦ ਲਈ ਪਹੁੰਚਣ।

ਸਵਾਲ ਨੰ: ੧੨

ਜੇ ਅਸੀਂ ਦਿੱਲੀ ਤੇ ਆਗਰੇ ਦੇ ਕਬਜ਼ੇ ਵਾਸਤੇ ਸਿਧੇ ਜਾਂਦੇ ਹਾਂ, ਤਾਂ ਪੂਰਵ ਵਿਚ ਜਮਾਂ ਹੋਈ ਅੰਗਰੇਜ਼ੀ ਫੌਜਾਂ ਦੀ ਆਵਾਜਾਈ ਨੂੰ ਨਹੀਂ ਕੱਟ ਸਕਾਂਗੇ। ਪਰ ਜੇ ਅਸੀਂ ਪਰਯਾਗ ਦੇ ਕਿਲੇ ਨੂੰ ਜਿਤ ਲੈਂਦੇ ਹਾਂ, ਤਾਂ ਆਗਰੇ ਤੇ ਦਿੱਲੀ ਪਹੁੰਚਣ ਵਾਲੀ ਕੁਮਕ ਨੂੰ ਅਸੀਂ ਕੱਟ ਸਕਦੇ ਹਾਂ। ਦਿੱਲੀ ਤੇ ਆਗਰੇ ਨੂੰ ਆਉਣ ਵਾਲੀਆਂ ਸਾਰੀਆਂ ਸੜਕਾਂ ਨੂੰ ਇਸ ਤਰਾਂ ਰੋਕ ਸਕਦੇ ਹਾਂ ਤੇ ਉਹਨਾਂ ਦੇ ਕਬਜ਼ੇ ਦੀ ਅਣ-ਹੋਂਦ ਕਰ ਸਕਦੇ ਹਾਂ। ਜੇਕਰ ਖਾਲਸਾ, ਗੋਰਖਾ ਤੇ ਮਰਹਟਾ ਸਰ-ਕਾਰਾਂ ਇਕ ਮੁਠ ਹੋਕੇ ਯਤਨ ਕਰਨ ਦਾ ਫੈਸਲਾ ਕਰਨ ਤਾਂ ਭਰਤ ਪੁਰ ਦੇ ਰਣਧੀਰ ਸਿੰਘ ਭੀ ਸਾਡੇ ਨਾਲ ਮਿਲ ਜਾਣ ਦਾ ਫ਼ੈਸਲਾ ਕਰ ਲੈਣਗੇ। ਜਦੋਂ ਕਿ ਉਹ ਵਿਰੋਧੀ ਧੜਿਆਂ ਦੀਆਂ ਫੌਜਾਂ ਦੀ ਸ਼ਕਤੀ ਦਾ ਆਪਣੇ ਹੱਕ ਵਿਚ ਜਾਣ ਦਾ ਖਿਆਲ ਕਰਦੇ ਹੋਏ ਨਿਰਣਾ ਕਰ ਲੈਣਗੇ।

ਸਵਾਲ ਨੰ: ੧੩

ਸਾਨੂੰ ਆਸ ਹੈ ਕਿ ਤੁਸੀਂ ਇਸ ਸੰਖਿਪਤ ਰੂਪ ਵਿਚ ਦੱਸੀ ਗੱਲ ਬਾਤ ਨਾਲ ਸਹਿਮਤ ਹੋਵੋਗੇ ਜਿਹੜੀ ਕਿ ਖਾਲਸਾ ਗਵਰਨਮੈਂਟ ਨੂੰ ਦਸੀ ਗਈ ਹੈ। ਅਤੇ ਉਨ੍ਹਾਂ ਨੁਕਤਿਆਂ ਨੂੰ ਵੀ ਦਸੋਗੇ ਜਿਨ੍ਹਾਂ ਨਾਲ ਤੁਹਾਡੀ ਸਹਿਮਤੀ ਜਾਂ ਅਸਹਿਮਤੀ ਹੋਵੇ। ਸਾਨੂੰ ਆਸ ਹੈ ਕਿ ਤੁਸੀਂ ਮੌਕਾ ਪਛਾਣੋਗੇ ਅਤੇ ਦੋਹਾਂ ਸਰਕਾਰਾਂ ਦੀ, ਅਤਿਅੰਤ ਲਾਭ ਖਾਤਰ ਗੱਲ ਬਾਤ ਕਰਨ ਲਈ ਲੋੜੀਂਦੇ ਕਦਮ ਉਠਾਓਗੇ। ਐਸੇ ਹਾਲਾਤ ਨੂੰ ਜਿਹੜੇ ਤੁਹਾਨੂੰ ਆਪਣੇ ਆਪ ਅਜੇਹਾ ਫੈਸਲਾ ਕਰਨ ਵਿਚ ਰੁਕਾਵਟ

ਪਾਣ, ਉਨ੍ਹਾਂ ਵਾਸਤੇ ਫੇਰ ਮਸ਼ਵਰੇ ਲਈ ਸਾਨੂੰ ਸੂਚਿਤ ਕਰਨਾ।

ਤਾਰੀਖ ਮਾਘ ਦੀ ੧੩ ਵਦੀ ਦਾ ਦਿਨ ੩, ਮੰਗਲਵਾਰ ਸੰਮਤ ਬਿਕ੍ਰਮੀ ੧੮੭੧।

ਮਹਾਰਾਜ ਨੈਪਾਲ ਅਤੇ ਭੀਮ ਸੈਨ ਥਾਪਾ ਦੀ ਹਿੰਦੁਸਤਾਨ ਵਿਚੋਂ ਅੰਗਰੇਜ਼ ਨੂੰ ਕਢਣ ਦੀ ਇਹ ਸਕੀਮ ਕਾਮਯਾਬ ਨਾ ਹੋ ਸਕੀ। ਸੰਨ ੧੮੧੬ ਵਿਚ ਗੋਰਖਿਆਂ ਨੂੰ ਅੰਗਰੇਜ਼ਾਂ ਨੇ ਹਰਾ ਦਿਤਾ। ਸਗੌਲੀ ਦੇ ਸੰਧੀ ਪਤ੍ਰ ਅਨੁਸਾਰ ਗੋਰਖਿਆਂ ਤੋਂ ਇਕ ਵਡਾ ਇਲਾਕਾ ਖੋਹ ਲਿਆ।

ਇਸ ਸਮੇਂ ਤੋਂ ਗੋਰਖਿਆਂ ਤੇ ਸਿਖਾਂ ਦੇ ਸੰਬੰਧ ਗਾਹੜੇ ਹੁੰਦੇ ਚਲੇ ਆਏ। ਮਹਾਰਾਜਾ ਰਣਜੀਤ ਸਿੰਘ ਨੇ ਜਿਥੇ ਹਿੰਦੂ, ਮੁਸਲਮਾਨ, ਪਠਾਨ, ਸਿਖ, ਪੂਰਬੀਆਂ ਨੂੰ ਅਪਣੀਆਂ ਫੌਜਾਂ ਵਿਚ ਭਰਤੀ ਕੀਤਾ ਉਸਦੇ ਨਾਲ ਹੀ ਗੋਰਖਿਆਂ ਦੀਆਂ ਵੀ ਰਜਮਟਾਂ ਖੜੀਆਂ ਕੀਤੀਆਂ। ਇਹ ਗੋਰਖੇ ਆਪਣੇ ਆਪ ਨੂੰ ਲਹੌਰੇ ਕਹੌਂਦੇ ਸਨ। ਤੇ ਅਜ ਵੀ ਨੈਪਾਲ ਵਿਚ ਕਿਸੇ ਵੀ ਗੋਰਖੇ ਨੂੰ ਜੇ ਤੁਸੀਂ ਲਹੌਰਾ ਕਹਿਕੇ ਬੁਲਾਓ ਤਦ ਉਹ ਬਹੁਤ ਹੀ ਖੁਸ਼ੀ ਅਨੁਭਵ ਕਰਦਾ ਹੈ।

ਜਨਰਲ ਮਾਤਾਬਰ ਸਿੰਘ ਥਾਪਾ, ਗਗਨ ਸਿੰਘ ਅਤੇ ਜੰਗ ਬਹਾਦਰ ਇਹ ਸਭ ਲਾਹੌਰ ਦਰਬਾਰ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਪਾਸ ਨੌਕਰ ਸਨ। ਮਹਾਰਾਜਾ ਰਣਜੀਤ ਸਿੰਘ ਜੀ ਦੀ ਮਿਰਤੂ ਪਿਛੋਂ ਜਨਰਲ ਮਤਾਬਰ ਸਿੰਘ ਅਤੇ ਜੰਗ ਬਹਾਦਰ ਨੈਪਾਲ ਵਾਪਸ ਚਲੇ ਗਏ। ਕੰਪਨੀ ਸਰਕਾਰ ਦੇ ਅੰਗਰੇਜ਼ ਹਾਕਮ ਬੜੇ ਹੀ ਸਿਆਣੇ ਅਤੇ ਨਿਡਰ ਸਨ। ਉਹ ਜਾਣਦੇ ਸਨ ਕਿ ਹਿੰਦੁਸਤਾਨੀਆਂ ਦੇ ਦਿਲਾਂ ਅੰਦਰ ਕੌਮੀ ਏਕਤਾ ਦੇ ਜਜ਼ਬੇ ਦੀ ਲੇਸ ਮਾਤਰ ਵੀ ਅੰਸ ਨਹੀਂ। ਨੌਕਰੀ, ਪੈਸੇ, ਲਾਲਚ ਦੇ ਕੇ ਭਾਈ ਨੂੰ ਭਾਈ ਦੇ ਵਿਰੁਧ ਲੜਾਕੇ ਆਕੀ ਭਾਈ ਨੂੰ ਮੁਕਾਇਆ ਜਾ ਸਕਦਾ ਹੈ। ਹਿੰਦੂ ਨੂੰ ਹਿੰਦੂ ਦੇ ਵਿਰੁਧ, ਮੁਸਲਮਾਨ ਨੂੰ ਮੁਸਲਮਾਨ ਦੇ ਵਿਰੁਧ, ਸਿਖ ਨੂੰ ਸਿਖ ਦੇ ਵਿਰੁਧ,

ਹਿੰਦੁਸਤਾਨੀ ਨੂੰ ਹਿੰਦੁਸਤਾਨੀ ਦੇ ਵਿਰੁਧ ਖੜਾ ਕਰਨ ਵਿਚ ਕੋਈ ਜ਼ਿਆਦਾ ਕਸ਼ਟ ਉਠਾਉਣ ਦੀ ਲੋੜ ਨਹੀਂ । ਇਸ ਨੀਤੀ ਤੇ ਚਲ-ਦਿਆਂ ਅੰਗਰੇਜ਼ਾਂ ਨੇ ਬੰਗਾਲ ਦੇ ਮੁਸਲਮਾਨ ਨਵਾਬਾਂ ਅਤੇ ਟੀਪੂ ਸੁਲਤਾਨ ਦੀ ਮੁਸਲਮਾਨ ਰਿਆਸਤ ਨੂੰ ਖਤਮ ਕੀਤਾ । ਨਿਜ਼ਾਮ ਹੈਦ-ਰਾਬਾਦ ਦੀ ਕਦੀ ਤਾਂ ਹਮੈਤ ਕੀਤੀ ਅਤੇ ਕਦੀ ਉਹਦੇ ਵਿਰੋਧੀ ਬਣੇ। ਮ ਰਹੱਟਿਆਂ ਦੀਆਂ ਰਿਆਸਤਾਂ ਵਿਚ ਫੁਟ ਦਾ ਬੀ ਬੀਜ ਕੇ ਉਨ੍ਹਾਂ ਨੂੰ ਖੇਰੂ ਖੇਰੂ ਕਰ ਦਿਤਾ ਅਤੇ ੧੮੦੩ ਵਿਚ ਦਿੱਲੀ ਵਿਚ ਆ ਡੇਰੇ ਲਾਏ। ਮੁਗਲ ਬਾਦਸ਼ਾਹ ਨੂੰ ਕਿਲੇ ਦੀਆਂ ਕੰਧਾਂ ਵਿਚ ਇਕ ਪ੍ਰਕਾਰ ਦਾ ਕੈਦੀ ਬਣਾ ਦਿਤਾ ਅਤੇ ਉਸਦੇ ਗੁਜ਼ਾਰੇ ਲਈ ਇਤਨੀ ਕੁ ਪੈਨਸ਼ਨ ਲਾ ਦਿਤੀ ਗਈ ਕਿ ਨਾ ਹੀ ਮਰ ਸਕਦਾ ਸੀ, ਨਾ ਹੀ ਬਿਨਾ ਅੰਗਰੇਜ਼ਾਂ ਦੀ ਸਹਾਇਤਾ ਦੇ ਜਿਉ ਸਕਦਾ ਸੀ।

ਸੰਨ ੧੮੦੩ ਵਿਚ ਹਿੰਦੁਸਤਾਨ ਅੰਦਰ ਸਿਰਫ ਨੈਪਾਲ ਸਰ-ਕਾਰ ਜਮਨਾ ਤੇ ਅਟਕ ਦੇ ਵਿਚਕਾਰ ਦੀਆਂ ਸਿਖ ਰਿਆਸਤਾਂ, ਸਿੰਧ ਦੇ ਮਾਲਕ ਮੁਸਲਮਾਨ ਅਮੀਰ ਕੋਇਟਾ ਕਲਾਤ ਬਲੋਚਸਤਾਨ ਦੇ ਬਲੋਚੀ ਸਰਦਾਰ ਕਾਬਲ ਦੇ ਦੁਰਾਨੀ ਬਾਦਸ਼ਾਹ ਹੀ ਬਾਕੀ ਰਹਿ ਗਏ ਸਨ, ਜੋ ਅੰਗਰੇਜ਼ਾਂ ਦੇ ਇਕ ਜਾਂ ਦੂਸਰੀ ਸੂਰਤ ਨਾਲ ਅਧੀਨ ਨਹੀਂ ਸਨ। ੧੮੦੩ ਤੋਂ ੧੮੫੦ ਤਕ ਅੰਗਰੇਜ਼ਾਂ ਨੇ ਦਿਲੀ ਤੋਂ ਉਤਰ ਪਛਮ ਵਲ ਦੇ ਸਵਤੰਤਰ ਰਜਵਾੜਿਆਂ ਫੂਲਕੀਆਂ ਰਿਆਸਤਾਂ, ਬਹਾ-ਵਲ ਪੁਰ ਦੀ ਰਿਆਸਤ, ਖੈਰ ਪੁਰ ਦੀ ਰਿਆਸਤ ਸਿੰਧ ਤੇ ਬਿਲੋਚਸ-ਤਾਨ, ਕਲਾਤ ਅਤੇ ਪੰਜਾਬ ਦੀ ਸਲਤਨਤ ਨੂੰ ਕੰਪਨੀ ਦੇ ਅਧੀਨ ਕਰ ਲਿਆ। ਇਸ ਤੋਂ ਅਗੇ ਅਰਬ ਸਾਗਰ ਦੇ ਨਾਲ ਲਗਦੇ ਮੁਸਲਮਾਨ ਸ਼ੇਖਾਂ ਅਥਵਾ ਮਲਕ ਰਜਵਾੜਿਆਂ ਦੇ ਇਲਾਕੇ ਅਮਾਨ ਮਸਕਤ ਅਦਨ ਆਦਿ ਭੀ ਸੰਧੀਪਤਰ ਰਾਹੀਂ ਅਪਣੇ ਅਧੀਨ ਕਰ ਲਏ । ਸੋ ੧੮੫੦ ਵਿਚ ਹਿੰਦੁਸਤਾਨ ਦੀਆਂ ਹਦਾਂ ਅੰਦਰ ਨੈਪਾਲ ਹਿੰਦੂ ਸਵ-ਤੰਤਰ ਰਾਸ਼ਟਰਯ ਰਹਿ ਗਿਆ। ਅਤੇ ਹਿੰਦੁਸਤਾਨ ਦੀ ਉਤਰੀ

ਪਛਮੀ ਹਦ ਵਲ ਅਫਗਾਨਸਤਾਨ, ਕਸ਼ਮੀਰ ਮਹਾਰਾਜ ਗੁਲਾਬ ਸਿੰਘ ਨੂੰ ੧੮੪੫ ਵਿਚ ਵੇਚ ਦਿਤਾ ਗਿਆ। ਉਸਨੂੰ ਇਕ ਪ੍ਰਕਾਰ ਦੀ ਆਜ਼ਾਦੀ ਦੇ ਦਿਤੀ ਗਈ ਸੀ। ਅੰਗਰੇਜ਼ ਰੈਜ਼ੀਡੈਂਟ ਕਸ਼ਮੀਰ ਦੀ ਹਦ ਤੋਂ ਬਾਹਰ ਅੰਗਰੇਜ਼ੀ ਇਲਾਕੇ ਵਿਚ ਸਿਆਲ ਕੋਟ ਰਹਿੰਦਾ ਸੀ ਅੰਗਰੇਜ਼ ਦੀ ਅਖ ਬਰਮਾ ਤੇ ਸੀ, ਸੋ ਪੰਜਾਬ ਨੂੰ ਆਪਣੀ ਸਲਤਨਤ ਵਿਚ ਮਿਲਾ ਲੈਣ ਪਿਛੋਂ ਛੇਤੀ ਹੀ ਬਰਮਾਂ ਤੇ ਹਮਲਾ ਕਰਕੇ ਅਧ ਨਾਲੋਂ ਵਧ ਬਰਮਾ ਦਾ ਦੇਸ਼ ਅਪਣੇ ਅਧੀਨ ਕਰ ਲਿਆ।

ਅੰਗਰੇਜ਼ ਨੀਤੀਵਾਨ ਇਹ ਗੱਲ ਸਮਝੀ ਬੈਠੇ ਸਨ ਕਿ ਨੈਪਾਲ ਦਾ ਸਵਤੰਤਰ ਰਾਜ ਉਨ੍ਹਾਂ ਦੀ ਹਿੰਦੁਸਤਾਨ ਸਲਤਨਤ ਦੇ ਸਿਰ ਤੇ ਰਸਮੀ ਤੌਰ ਤੇ ਲਿਖੇ ਸੰਧੀਪਤ੍ਰਾਂ ਦੇ ਕਚੇ ਧਾਗਿਆਂ ਨਾਲ ਬਧੀ ਹੋਈ ਇਕ ਬਹੁਤ ਤਿਖੀ ਧਾਰ ਵਾਲੀ ਤਲਵਾਰ ਸੀ ਜਿਸ ਤੋਂ ਕਿਸੇ ਸਮੇਂ ਵੀ ਹਮਲੇ ਦਾ ਡਰ ਸੀ। ਅੰਗਰੇਜ਼ ਰੈਜ਼ੀਡੈਂਟ ਨੇ ਸੰਨ ੧੮੧੮ ਤੋਂ ਹੀ ਕੁਟਲ ਨੀਤੀ ਦੀਆਂ ਐਸੀਆਂ ਚਾਲਾਂ ਚਲਣੀਆਂ ਸ਼ੁਰੂ ਕਰ ਦਿਤੀਆਂ ਸਨ, ਜਿਨ੍ਹਾਂ ਦੇ ਨਤੀਜੇ ਵਜੋਂ ਨੈਪਾਲ ਅੰਗਰੇਜ਼ੀ ਅਸਰ ਦੇ ਅਧੀਨ ਹੋ ਜਾਵੇ। ਵੈਸੇ ਉਸ ਸਮੇਂ ਦਾ ਇਹ ਅਖਾਣ ਸੀ ਕਿ ਜਿਸ ਰਿਆਸਤ ਦੀ ਹੱਦ ਅੰਦਰ ਇਕ ਇਕਲਾ ਅੰਗਰੇਜ਼ ਰੈਜ਼ੀਡੈਂਟ ਬੈਠਾ ਹੋਵੇ ਪਕੀ ਤਰ੍ਹਾਂ ਯਕੀਨ ਨਾਲ ਸਮਝ ਲਵੇ ਕਿ ਸ਼ਸਤਰਾਂ ਨਾਲ ਸਨਧ ਬਧ ਦਸ ਹਜ਼ਾਰ ਅੰਗਰੇਜ਼ੀ ਫੌਜ ਤਿਆਰ ਬਰ ਤਿਆਰ ਬੈਠੀ ਹੈ। ਨੈਪਾਲ ਵਿਚ ਬੜੇ ਹੀ ਸਿਆਣੇ ਅੰਗਰੇਜ਼ਾਂ ਨੂੰ ਰੈਜ਼ੀਡੈਂਟ ਮੁਕਰਰ ਕੀਤਾ ਜਾਂਦਾ ਸੀ। ੨੨ ਸਾਲ ਦੇ ਸਮੇਂ ਅੰਦਰ ਅੰਗਰੇਜ਼ ਰੈਜ਼ੀਡੈਂਟ ਨੈਪਾਲ ਦੇ ਰਾਜ ਦਰਬਾਰ ਵਿਚ ਫੁਟ ਪਾਣ ਵਿਚ ਕਾਮਯਾਬ ਹੋ ਗਏ। ਪੰਚ ਸਰਕਾਰ ਮਹਾਰਾਜ ਅਧੀਰਾਜ ਨੇ ਭੀਮ ਸੈਨ ਥਾਪਾ, ਨੈਪਾਲ ਦੇ ਚਤੁਰ ਤੇ ਸਿਆਣੇ ਪਰ ਅੰਗਰੇਜ਼ਾਂ ਦੇ ਵਿਰੋਧੀ ਮਹਾਂ ਮੰਤਰੀ ਨੂੰ ਕੈਦ ਕਰ ਲਿਆ। ਭੀਮ ਸੈਨ ਥਾਪਾ ਕੈਦ ਵਿਚ ਹੀ ਮਰ ਗਿਆ। ਇਹ ਉਹੀ ਸਮਾਂ ਸੀ, ਜਦੋਂ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿਛੋਂ ਲਹੌਰ ਦਰਬਾਰ ਵਿਚ

ਬੁਰਛਾ ਗਰਦੀ ਫੈਲ ਗਈ ਸੀ। ਭੀਮ ਸੈਨ ਥਾਪਾ ਦੀ ਮੌਤ ਪਿਛੋਂ ਮਸ਼ਹੂਰ ਕਾਲਾ ਪਾਂਡੇ ਦੇ ਜਰਨੈਲਾਂ ਦੇ ਖਾਨਦਾਨਾਂ ਵਿਚੋਂ ਇਕ ਪਾਂਡੇ ਮਹਾਂ ਮੰਤਰੀ ਬਣਿਆ। ਇਸਨੇ ਨੈਪਾਲ ਵਿਚ ੩ ਲੱਖ ਤੋਂ ਵਧ ਫੌਜ ਤਿਆਰ ਕਰ ਲਈ। ਹਿੰਦੁਸਤਾਨ ਦੇ ਹਰ ਹਿਸੇ ਵਿਚ ਲੋਕੀਂ ਇਸ ਗੱਲ ਨੂੰ ਜਾਣਦੇ ਸਨ, ਕਿ ਅੰਗਰੇਜ਼ ਹਰ ਹਾਲਤ ਵਿਚ ਰਣਜੀਤ ਸਿੰਘ ਦੀ ਮੌਤ ਪਿਛੋਂ ਲਾਹੌਰ ਦੇ ਦਰਬਾਰ ਨਾਲ ਲੜਾਈ ਲੜਣਗੇ। ਐਸੀ ਸੂਰਤ ਵਿਚ ਜੇ ਕਿਧਰੇ ਨੈਪਾਲ ਦੀਆਂ ਫੌਜਾਂ ਤਰਾਈ ਤੋਂ ਅਗਾਹਾਂ ਯੂ. ਪੀ. ਵਾਲੀਆਂ ਫੌਜੀ ਲਾਮਡੋਰਾਂ ਵਾਲੀਆਂ ਸੜਕਾਂ ਤੇ ਹਮਲੇ ਸ਼ੁਰੂ ਕਰ ਦਿੰਦੀਆਂ, ਤਦ ਹੋ ਸਕਦਾ ਸੀ ਕਿ ਹਿੰਦੁਸਤਾਨ ਵਿਚੋਂ ਅੰਗਰੇਜ਼ਾਂ ਦੇ ਪੈਰ ਉੱਖੜ ਜਾਂਦੇ। ਖਤਰੇ ਨੂੰ ਜਾਚਕੇ ਅੰਗਰੇਜ਼ ਰੈਜ਼ੀਡੈਂਟ ਨੇ ਖਟ-ਮੰਡੂ ਵਿਚੋਂ ਐਸੀਆਂ ਚਾਲਾਂ ਚੱਲੀਆਂ ਕਿ ਪਾਂਡੇ ਜੀ ਭੀ ਖਤਮ ਹੋ ਗਏ। ਇਸ ਤੋਂ ਪਿਛੋਂ ਜਨਰਲ ਮਾਤਾਬਰ ਸਿੰਘ ਥਾਪਾ ਪ੍ਰਧਾਨ ਮੰਤਰੀ ਬਣਿਆ। ਇਹ ਜਰਨੈਲ, ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦਾ ਉੱਘਾ ਦਰਬਾਰੀ ਸੀ ਅਤੇ ਪੰਜਾਬ ਵਿਚ ਹਰ ਇਕ ਵਡੇ ਬੰਦੇ ਨੂੰ ਜ਼ਾਤੀ ਤੌਰ ਤੇ ਜਾਣਦਾ ਸੀ। ਅੰਗਰੇਜ਼ਾਂ ਨੂੰ ਬੜਾ ਹੀ ਡਰ ਸੀ, ਕਿ ਜੇਕਰ ਗੋਰਖਿਆਂ ਅਤੇ ਸਿਖਾਂ ਨੇ ਆਪਸ ਵਿਚ ਮਿਲਕੇ ਕਿਸੇ ਸਿਆਣੇ ਢੰਗ ਨਾਲ ਲੜਾਈ ਲੜੀ, ਤਦ ਅੰਗਰੇਜ਼ ਜ਼ਰੂਰ ਹਾਰ ਜਾਣਗੇ। ਇਸ ਲਈ ੧੮੪੫ ਦੇ ਕਰੀਬ ਮਹਾਰਾਣੀ ਜਿੰਦਾਂ ਨੂੰ ਪੰਜਾਬ ਵਿਚੋਂ ਦੇਸ ਨਿਕਾਲਾ ਦਿਤਾ ਗਿਆ। ਥੋੜੇ ਚਿਰ ਪਿਛੋਂ ਹੀ ਜਨਰਲ ਮਾਤਾਬਰ ਸਿੰਘ ਅਤੇ ਉਨ੍ਹਾਂ ਦੇ ਸਤ ਸੌ ਸਾਥੀ, ਜੰਗ ਬਹਾਦਰ ਦੇ ਜੁਟ ਦੇ ਹੱਥੀਂ ਨੈਪਾਲ ਦੇ ਰਾਜ ਦਰਬਾਰ ਦੇ ਨਾਲ ਲਗਦੇ ਕੋਟ ਵਿਚ ਧੋਖੇ ਨਾਲ ਬਕਰਿਆਂ ਵਾਂਗ ਝਟਕਾ ਦਿਤੇ ਗਏ। ਅੰਗਰੇਜ਼ਾਂ ਦੀ ਨੀਤੀ ਰੰਗ ਲਿਆਈ ਅਤੇ ਨੈਪਾਲ ਦਾ ਮਹਾਂ ਮੰਤਰੀ ਯਾਤਿੰਨ ਸਰਕਾਰ ਜੰਗ ਬਹਾਦੁਰ ਬਣ ਗਿਆ। ਜੰਗ ਬਹਾਦੁਰ, ਥਾਪਾ ਜਰਨੈਲਾਂ ਦਾ ਭਾਣਜਾ ਸੀ।

ਇਸ ਸਮੇਂ ਹੀ ਰਾਣੀ ਜਿੰਦਾਂ ਚੁਨਾਰ ਦੇ ਕਿਲੇ ਵਿਚੋਂ ਇਕ ਨੌਕਰਾਨੀ ਦੇ ਭੇਸ ਵਿਚ ਭੱਜ ਕੇ ਨਿਕਲ ਗਈ ਅਤੇ ਨੈਪਾਲ ਜਾ ਪਹੁੰਚੀ, ਏਥੇ ਉਸਦਾ ਬੜਾ ਸਨਮਾਨ ਹੋਇਆ। ਥਾਪਾਖਲੀ ਦੇ ਨਾਲ ਦੇ ਇਕ ਮਕਾਨ ਵਿਚ ਉਸਨੂੰ ਰਹਿਣ ਲਈ ਠਿਕਾਣਾ ਦੇ ਦਿਤਾ ਗਿਆ, ਸਰਕਾਰੀ ਤੌਰ ਤੇ ਰਸਦਾਂ ਤੇ ਖਰਚ ਮਿਲਣ ਦੇ ਹੁਕਮ ਜਾਰੀ ਕੀਤੇ ਗਏ। ੧੮੫੦ ਦੇ ਲਗਭਗ ਮਹਾਰਾਣੀ ਜਿੰਦਾਂ ਨੈਪਾਲ ਵਿਚ ਸੀ। ਪੰਜਾਬ ਦੀ ਬਾਦਸ਼ਾਹਤ ਨੂੰ ਅੰਗਰੇਜ਼ੀ ਸਲਤਨਤ ਵਿਚ ਸ਼ਾਮਲ ਕਰਨ ਅਤੇ ਮਹਾਰਾਜਾ ਦਲੀਪ ਸਿੰਘ ਨੂੰ ਦੇਸ਼ ਨਿਕਾਲਾ ਦੇਵਨ ਤੋਂ ਪਿਛੋਂ ਨੈਪਾਲ ਦੇ ਮਹਾਂ ਮੰਤਰੀ ਜੰਗ ਬਹਾਦੁਰ ਦੇ ਦਿਲ ਤੇ ਭੀ ਇਹ ਗੱਲ ਚੰਗੀ ਤਰ੍ਹਾਂ ਬੈਠ ਗਈ ਸੀ, ਕਿ ਅੰਗਰੇਜ਼ ਹਾਕਮ ਕਿਸੇ ਦੇ ਮਿਤਰ ਨਹੀਂ ਅਤੇ ਜਦ ਭੀ ਦਾਓ ਲਗਾ, ਇਹ ਨੈਪਾਲ ਨੂੰ ਭੀ ਪੰਜਾਬ ਵਾਕਰ ਹੀ ਝਫ ਲੈਣਗੇ। ਇਸ ਲਈ ਭਾਵੇਂ ਉਹ ਉਪਰੋਂ ਉਪਰੋਂ ਰੈਜ਼ੀਡੈਂਟਾਂ ਨਾਲ ਮੂੰਹ ਮੁਲਾਹਜ਼ਾ ਰਖਦਾ ਸੀ, ਪਰ ਅੰਦਰੋਂ ਬੜਾ ਹੀ ਚੌਕੰਨਾਂ ਰਹਿੰਦਾ ਸੀ।

੧੮੫੧ ਵਿਚ ਨੈਪਾਲ ਅਤੇ ਤਿੱਬਤ ਵਿਚ ਜੰਗ ਛਿੜ ਗਈ। ਨੈਪਾਲੀਆਂ ਨੇ ਤਿਬਤੀਆਂ ਨੂੰ ਹਾਰ ਦਿਤੀ ਅਤੇ ਤਿੱਬਤ ਦੀ ਰਾਜ-ਧਾਨੀ ਵਿਚ ਪਹੁੰਚ ਕੇ ਉਨ੍ਹਾਂ ਤੋਂ ਬੜੀਆਂ ਕਰੜੀਆਂ ਸ਼ਰਤਾਂ ਮੰਨਵਾ-ਈਆਂ। ਜੰਗ ਬਹਾਦੁਰ ਨੂੰ ਪਤਾ ਸੀ ਕਿ ਜਰਨੈਲ ਜ਼ੋਰਾਵਰ ਸਿੰਘ ਦੀਆਂ ਫੌਜਾਂ ਦੇ ਕੁਝ ਸਿਖ ਤੋਪਚੀ ਤਿਬਤੀਆਂ ਦੇ ਕੈਦਖਾਨਿਆਂ ਵਿਚ ਪਏ ਸੜ ਰਹੇ ਹਨ, ਅਤੇ ਉਨ੍ਹਾਂ ਦੇ ਨਾਲ ਹੀ ਪਕੜੀਆਂ ਹੋਈਆਂ ਸਰਦਾਰ ਲਹਿਣਾਂ ਸਿੰਘ ਮਜੀਠੀਏ ਦੀ ਕਾਢ, ਉਚਿਆਂ ਪਹਾੜਾਂ ਤੇ ਲੜਾਈ ਲੜਨ ਵਾਲੀਆਂ ਚੱਮ ਦੀਆਂ ਤੋਪਾਂ ਭੀ ਤਿਬਤੀਆਂ ਦੇ ਕਬਜ਼ੇ ਵਿਚ ਹਨ। ਸੋ ਉਸਨੇ ਸੰਧੀ ਨਾਮੇ ਦੀ ਦੂਜੀ ਸ਼ਰਤ ਇਹ ਲਿਖਵਾਈ ਕਿ ਸਾਰੇ ਸਿਖ ਕੈਦੀ ਜੋ ਤਿਬਤੀਆਂ ਦੇ ਕਬਜ਼ੇ ਵਿਚ ਹਨ, ਨੈਪਾਲ ਰਾਜ ਦਰਬਾਰ ਨੂੰ ਦੇ ਦਿਤੇ ਜਾਣਗੇ।

ਇਹ ਸਿਖ ਕੈਦੀ ਚਮੜੇ ਦੀਆਂ ਤੋਪਾਂ ਸਮੇਤ ਖਟਮੰਡੂ ਲਿਆਂਦੇ ਗਏ। ਇਹ ਸਾਰੇ ਦੇ ਸਾਰੇ ਮਹਾਰਾਜਾ ਰਣਜੀਤ ਸਿੰਘ ਦੇ ਤੋਪਖਾਨਿਆਂ ਵਿਚ ਨੌਕਰ ਸਨ। ਇਨ੍ਹਾਂ ਦੀ ਗਿਣਤੀ ੪੦ ਯਾ ੫੦ ਦੇ ਵਿਚਕਾਰ ਦਸੀ ਜਾਂਦੀ ਹੈ। ਨੈਪਾਲ ਸਰਕਾਰ ਨੇ ਇਨ੍ਹਾਂ ਦੀ ਬੜੀ ਹੀ ਇਜ਼ਤ ਕੀਤੀ ਅਤੇ ਆਪਣੀਆਂ ਫੌਜਾਂ ਵਿਚ ਨੌਕਰ ਰਖ਼ ਲਿਆ। ਇਹ ਗੱਲ ਮੰਨਣ ਵਾਲੀ ਹੀ ਹੈ, ਕਿਇਨ੍ਹਾਂ ਵਿਚੋਂ ਸਾਰੇ, ਦੇ ਸਾਰੇ ਬਾਬਾ ਕਾਹਨ ਸਿੰਘ ਜੀ ਅਤੇ ਗੁਰੂ ਰਾਮ ਸਿੰਘ ਜੀ ਦੇ ਜਾਣੂੰ ਜ਼ਰੂਰ ਹੀ ਹੋਣਗੇ।

ਸੰਨ ੧੮੫੭ ਦੇ ਵਿਦਰੋਹ ਸਮੇਂ ਬਹਾਦੁਰ ਸ਼ਾਹ ਨੇ ਅੰਗਰੇਜ਼ਾਂ ਦੀ ਅਖੀਰ ਵਕਤ ਤੇ ਮਦਦ ਕੀਤੀ ਅਤੇ ਗੋਰਖਿਆਂ ਦੀਆਂ ਫੌਜਾਂ ਨੇ ਕਰਨਲ ਪਹਿਲਵਾਨ ਸਿੰਘ ਦੀ ਕਮਾਨ ਹੇਠ ਲਖਨਊ ਨੂੰ ਚੰਗਾ ਲੁਟਿਆ, ਲੁਟ ਦਾ ਮਾਲ ਗੋਰਖੇ ਨਾਲ ਹੀ ਲੈ ਗਏ। ਅੰਗਰੇਜ਼ਾਂ ਨੇ ਜੰਗ ਬਹਾਦੁਰ ਨੂੰ ਇਹ ਲਾਲਚ ਦਿਤਾ ਸੀ ਕਿ ਜੰਗ ਜਿਤਣ ਪਿਛੋਂ ਉਹ ਨੈਪਾਲ ਸਰਕਾਰ ਨੂੰ ੧੮੧੬ ਦਾ ਖੁਸਿਆ ਹੋਇਆ ਇਲਾਕਾ ਵਾਪਸ ਮੋੜ ਦੇਣਗੇ, ਪਰ ਜਿਤ ਹੋਣ ਪਿਛੋਂ ਅੰਗਰੇਜ਼ਾਂ ਨੇ ਜੰਗ ਬਹਾਦੁਰ ਨੂੰ ਇਲਾਕਾ ਮੋੜਨ ਤੋਂ ਨਾਂਹ ਕਰ ਦਿਤੀ।

ਸੰਨ ੧੮੫੭ ਦੇ ਗ਼ਦਰ ਵਿਚ ਅੰਗਰੇਜ਼ਾਂ ਦੇ ਵਿਰੁਧ ਲੜਾਈ ਲੜਨ ਵਾਲੇ ਬਹੁਤ ਸਾਰੇ ਬੰਦੇ ਭੱਜ ਕੇ ਨੈਪਾਲ ਚਲੇ ਗਏ ਸਨ। ਨਾਨਾ ਸਾਹਿਬ ਅਤੇ ਉਨ੍ਹਾਂ ਦੀ ਛੋਟੀ ਰਾਣੀ ਲਕਸ਼ਮੀ ਦੇਵੀ, ਨਵਾਬ ਅਬਦੁਲਮਜੀਦ ਲਖਨਊ ਵਾਲਾ, ਤਾਂਤੀਆਂ ਤੋਪੀ ਦਾ ਛੋਟਾ ਭਾਈ ਅਤੇ ਬਹੁਤ ਮਸ਼ਹੂਰ ਪੰਜਾਬੀ ਰਾਜਪੂਤ ਨੰਦ ਰਾਮ ਜਿਸਨੂੰ ਉਸਦੇ ਸਾਥੀਆਂ ਨੇ ਜਰਨੈਲ ਦਾ ਖ਼ਤਾਬ ਦਿਤਾ ਸੀ, ਸਭ ਨੈਪਾਲ ਵਿਚ ਹੀ ਸਨ। ਅੰਗਰੇਜ਼ਾਂ ਨੇ ਜੰਗ ਬਹਾਦੁਰ ਨੂੰ ਇਨ੍ਹਾਂ ਬਗ਼ਾਵਤਾਂ ਵਿਚ ਹਿਸਾ ਲੈਣ ਵਾਲੇ ਪਨਾਹਗੀਰਾਂ ਨੂੰ ਉਨ੍ਹਾਂ ਦੇ ਹਵਾਲੇ ਕਰਨ ਤੇ ਬਹੁਤ ਜ਼ੋਰ ਦਿਤਾ, ਪਰ ਨੈਪਾਲ ਸਰਕਾਰ ਨੇ ਇਨ੍ਹਾਂ ਵਿਚੋਂ ਕਿਸੇ ਇਕ ਨੂੰ ਭੀ ਅੰਗਰੇਜ਼ੀ ਸਰਕਾਰ ਦੇ ਸਪੁਰਦ ਕਰਨ ਤੋਂ ਨਾਂਹ ਕਰ ਦਿਤੀ। ਨਾਨਾ ਸਾਹਿਬ

ਦੀ ਰਾਣੀ ਨੂੰ ਮਹਾਰਾਣੀ ਜਿੰਦਾਂ ਦੇ ਮਕਾਨ ਦੇ ਲਾਗੇ ਹੀ ਥਾਪਾਖਲੀ ਵਿਚ ਮਕਾਨ ਦੇ ਦਿਤਾ ਅਤੇ ਉਸਦੀ ਸਰਕਾਰੀ ਰਸਤ ਅਤੇ ਖਰਚ ਮੁਕਰਰ ਕਰ ਦਿਤਾ।

ਨਾਮਧਾਰੀ ਲਹਿਰ ਦੀ ਨੀਂਹ ਰਖਦਿਆਂ ਗੁਰੂ ਰਾਮ ਸਿੰਘ ਜੀ ਨੇ ਔਣ ਵਾਲੀਆਂ, ਦੂਰ ਦੀਆਂ ਵਾਪਰਨ ਵਾਲੀਆਂ ਘਟਨਾਵਾਂ ਨੂੰ ਜਾਚਣ ਵਾਲੀ ਤੇਜ਼ ਬੁਧੀ ਨਾਲ ਇਹ ਨਿਸਚੇ ਕਰ ਲਿਆ ਸੀ ਕਿ ਭਾਰਤ ਨੂੰ ਸਵਤੰਤਰ ਕਰਵੌਣ ਦੀ ਵਿਉਂਤ ਵਿਚ ਨੈਪਾਲ ਦੀ ਸਹਾਇਤਾ ਅਤੇ ਮਿਤਰਤਾ ਬਹੁਤ ਜ਼ਰੂਰੀ ਹੈ।

ਨੈਪਾਲ ਸਰਕਾਰ ਦੀਆਂ ਫੌਜਾਂ ਵਿਚ ਬਹੁਤ ਸਾਰੇ ਸਿਖ ਚੰਗੇ ਚੰਗੇ ਅਹੁਦਿਆਂ ਤੇ ਸਨ। ਸਰਦਾਰ ਅਛਰਾ ਸਿੰਘ ਅਜੀਟਨ ਕਰਨਲ ਗੁਜਰਾਂਵਾਲੇ ਦੇ ਇਲਾਕੇ ਦਾ, ਸਰਦਾਰ ਮੋਤੀ ਸਿੰਘ ਅਜੀਟਨ ਸਰਦਾਰ ਹਰੀ ਸਿੰਘ ਜੀ ਨਲੂਏ ਦਾ ਪੁਤਰ ਅਤੇ ਹੋਰ ਕਈ ਸਿਖ ਚੰਗੀਆਂ ਅਸਾਮੀਆਂ ਤੇ ਸਨ। ਸਰਦਾਰ ਅਛਰਾ ਸਿੰਘ ਜਦ ਭੀ ਕਦੀ ਪੰਜਾਬ ਵਿਚ ਛੁਟੀ ਤੇ ਆਉਂਦਾ, ਤਦ ਅੰਗਰੇਜ਼ਾਂ ਦੀ ਪੁਲੀਸ ਉਸਦੇ ਪਿਛੇ ਪਰਛਾਵੇਂ ਵਾਂਗਰ ਲਗੀ ਰਹਿੰਦੀ। ਗੜ੍ਹਥਗੜ੍ਹ ਵਾਲਾ ਮਸ਼ਹੂਰ ਨਾਮਧਾਰੀ ਕਿਸ਼ਨ ਸਿੰਘ ਅਤੇ ਜਰਨੈਲ ਨੰਦ ਰਾਮ ਹਮੇਸ਼ਾ ਇਕਠੇ ਹੀ ਰਹਿੰਦੇ ਸਨ ਇਹਨਾਂ ਦੇਸਾਂ ਦੀਆਂ ਕੋਸ਼ਿਸ਼ਾਂ ਨਾਲ ਭੁਟਾਨ ਦੇ ਦੇਵ ਰਾਜਾ ਤੇ ਨੈਪਾਲ ਦੇ ਮਹਾਰਾਜਾ ਜੰਗ ਬਹਾਦਰ ਦੀ ਮਿਤਰਾਈ ਦੋਬਾਰਾ ਗੰਠੀ ਗਈ।

ਇਹਨਾਂ ਸਾਰੀਆਂ ਗੱਲਾਂ ਨੂੰ ਡੂੰਘੀ ਇਤਿਹਾਸਕ ਖੋਜ ਨਾਲ ਵਿਚਾਰੀਏ ਤਦ ਇਸ ਨਤੀਜੇ ਤੇ ਪਹੁੰਚੀਦਾ ਹੈ ਕਿ ਗੁਰੂ ਰਾਮ ਸਿੰਘ ਜੀ ਦੇ ਸੂਬਾ ਬਾਬਾ ਕਾਹਨ ਸਿੰਘ ਜੀ ਤੇ ਉਹਨਾਂ ਦੇ ਸਾਥੀ ਖਚਰਾਂ ਮਝਾਂ ਦੇ ਬਿਉਪਾਰ ਲਈ ਨਹੀਂ ਸਨ ਗਏ, ਸਗੋਂ, ਇਸ ਦੀ ਤਹਿ ਵਿਚ ਕੋਈ ਵਡੀ ਵਿਉਂਤ ਸੀ। ਜਿਉਂ ਜਿਉਂ ਨਵੀਂ ਇਤਿਹਾਸਕ ਸਮਗਰੀ ਮਿਲਦੀ ਜਾਏਗੀ, ਨਾਮਧਾਰੀ ਇਤਿਹਾਸ ਦੀਆਂ ਗੁੰਝਲਾਂ ਖੁਲ੍ਹਦੀਆਂ ਚਲੀਆਂ ਜਾਣਗੀਆਂ।

# ਨਾਮਧਾਰੀ ਪੰਥ ਦੇ ਮੋਢੀ

## (ਮਹਿਤਾ ਸਾਧੂ ਭੋਲਾ ਨਾਥ ਜੀ, ਨਾਮਧਾਰੀ)

ਸਾਧੂ ਸ੍ਰੀ ਭੋਲਾ ਨਾਥ ਜੀ, ਜਿਹਨਾਂ ਨੂੰ ਅਸੀਂ ਸ੍ਰੀ ਭੈਣੀ ਸਾਹਿਬ ਵਿਦਿਆ ਪ੍ਰਾਪਤ ਕਰਦਿਆਂ 'ਮਹਿਤਾ ਜੀ' ਕਹਿਕੇ ਪੁਕਾਰਿਆ ਕਰਦੇ ਸਾਂ ਜੀਵਨ ਦੀ ਪੂਰਵੀ ਸੰਧਿਆ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਸ੍ਰੀ ਭੈਣੀ ਸਾਹਿਬ ਆਏ। ਆਪ ਡਬਲ ਐਮ. ਏ. ਤੇ ਇਹਨੀਂ ਦਿਨੀਂ ਪੂਰਨ ਸਨਿ–ਆਸੀ ਸਨ। ਬਿਨਾ ਸਰਬਲੋਹ ਦੇ ਗੜਵੇ ਤੋਂ ਆਪ ਕਿਸੇ ਵੀ ਧਾਤੂ ਨੂੰ ਛੁੰਹਦੇ ਨਹੀਂ ਸਨ। ਜਵਾਨੀ ਵਿਚ ਅੰਗਰੇਜ਼ ਦੀ ਨੌਕਰੀ ਕਰਕੇ ਜ਼ਿੰਦਗੀ ਦੀਆਂ ਸ਼ਾਮਾਂ ਨੂੰ ਉਹ ਪਰਮ ਸਾਤਵਿਕ ਸਾਧੂ ਬਣ ਗਏ। ਭੈਣੀ ਸਾਹਿਬ ਦੇ ਪਰਭਾਵ ਨੇ ਆਪ ਨੂੰ ਨਾਮਧਾਰੀ ਬਣਾ ਦਿਤਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਅੰਗਰੇਜ਼ੀ ਦੀ ਸਿਖਿਆ ਆਪ ਤੋਂ ਹੀ ਪ੍ਰਾਪਤ ਕੀਤੀ। ਆਪ ਜੀ ਦਾ ਏਹ ਲੇਖ ਅੰਗਰੇਜ਼ੀ ਵਿਚੋਂ ਅਨੁਵਾਦ ਕੀਤਾ ਗਿਆ ਹੈ।

ਭਾਰਤ ਵੰਡ ਤੋਂ ਪਹਿਲਾਂ ਆਪ ਸ੍ਰੀ ਭੈਣੀ ਸਾਹਿਬ ਵਿਖੇ ਹੀ ਸਵਰਗਵਾਸ ਹੋ ਗਏ। ਆਪ ਜੀ ਦੀ ਅੰਤਰਾਤਮਾਂ ਆਪ ਦੇ ਸ਼ਬਦਾਂ ਵਿਚ ਵਿਆਪਕ ਹੈ।

### ਕਾਂਡ ੧

**ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਸ੍ਰੀ ਭੈਣੀ ਸਾਹਿਬ ਵਿਚ ਬਾਬਾ ਜੱਸਾ ਜੀ ਸਿੰਘ ਦੇ ਗ੍ਰਹਿ ਵਿਖੇ ਇਕ ਰਾਮਗੜ੍ਹੀਆ ਘਰਾਣੇ ਵਿਚ**

ਹੋਇਆ। ਆਪ ਨੇ ਗੁਰਮੁਖੀ (ਪੰਜਾਬੀ) ਘਰ ਵਿਚ ਹੀ ਸਿਖੀ ਆਪ ਬਾਕੀ ਬਚਿਆਂ ਨਾਲੋਂ ਵਿਲਖਣ ਸਨ। ਆਪ ਸ਼ੁਰੂ ਤੋਂ ਈਸ਼ਵਰ–ਭਗਤੀ ਵਿਚ ਲੀਨ ਰਹਿੰਦੇ ਸਨ। ਕਿਸੇ ਨੂੰ ਕੀ ਪਤਾ ਸੀ ਕਿ ਇਹ ਬਾਲਕ ਕਿਸੇ ਨਾ ਕਿਸੇ ਦਿਨ ਇਕ ਮਹਾਨ ਅਵਤਾਰ ਤੇ ਇਕ ਬਹੁਤ ਵਡਾ ਸੁਧਾਰਕ ਬਣੇਗਾ। ਸਤਿਗੁਰੂ ਰਾਮ ਸਿੰਘ ਜੀ ਦੇ ਬਹਿ-ਨੋਈ ਸ੍ਰ: ਕਾਬਲ ਸਿੰਘ ਸਿਖ ਫੌਜ ਵਿਚ ਜਮਾਂਦਾਰ ਸਨ। ਆਪ ਸੰਨ ੧੮੩੭ (੧੮੯੪ ਬਿਕਰਮੀ) ਨੂੰ ਸਿਖ ਫ਼ੌਜ ਵਿਚ ਭਰਤੀ ਹੋ ਗਏ। ਆਪ ਨੇ ਬੜੀ ਵਫ਼ਾਦਾਰੀ ਤੇ ਜੀਅ ਜਾਨ ਨਾਲ ਫੌਜੀ ਸੇਵਾ ਕੀਤੀ। ਇਕ ਵਾਰੀ ਆਪ ਤੇ ਕੁਝ ਹੋਰ ਫੌਜੀਆਂ ਦੀ ਗਾਰਦ ਦੀ ਰਖਵਾਲੀ ਹੇਠ ਸਰਕਾਰੀ ਖਜ਼ਾਨਾਂ ਪਿਸ਼ਾਵਰ ਜਾ ਰਿਹਾ ਸੀ ਕਿ ਆਪ ਨੇ ਹਜ਼ਰੋਂ ਵਿਚ ਗਿਆਰਵੇਂ ਗੁਰੂ, ਸਤਿਗੁਰੂ ਬਾਲਕ ਸਿੰਘ ਦੇ ਚਰਨਾਂ ਵਿਚ ਮੱਥਾ ਟੇਕਣ ਲਈ ਆਪਣੇ ਅਫ਼ਸਰਾਂ ਪਾਸੋਂ ਆਗਿਆ ਮੰਗੀ। ਸਤਿਗੁਰੂ ਬਾਲਕ ਸਿੰਘ ਨੇ ਗੁਰੂ ਰਾਮ ਸਿੰਘ ਤੇ ਆਪ ਦੇ ਸਾਥੀਆਂ ਦਾ ਨਿੱਘਾ ਸੁਆਗਤ ਕੀਤਾ। ਗਿਆਰ੍ਹਵੇਂ ਗੁਰੂ ਨੇ ਫ਼ੁਰਮਾਇਆ ਕਿ ਆਪ ਗੁਰੂ ਰਾਮ ਸਿੰਘ ਦੀ ਬੜੇ ਚਿਰ ਤੋਂ ਉਡੀਕ ਕਰ ਰਹੇ ਸਨ। ਤਾਂ ਜੋ ਗੁਰਿਆਈ ਦੀ ਮਹਾਨ ਗੱਦੀ ਆਪ ਨੂੰ ਸੌਂਪ ਦਿਤੀ ਜਾਵੇ। ਸਤਿ-ਗੁਰੂ ਬਾਲਕ ਸਿੰਘ ਨੇ ਗੁਰਗੱਦੀ ਆਪ ਨੂੰ ਬਖ਼ਸ਼ ਦਿਤੀ। ਜਦੋਂ ਆਪ ਨੂੰ ਗੁਰਿਆਈ ਪ੍ਰਾਪਤ ਹੋ ਗਈ ਤਾਂ ਆਪ ਦੇ ਕਪਾਟ ਖੁਲ੍ਹ ਗਏ। ਆਪ ਨੇ ਛੇਤੀ ਹੀ ਫੌਜੀ ਨੌਕਰੀ ਛੱਡ ਦਿਤੀ। ਆਪ ਨੇ ਸ੍ਰੀ ਭੈਣੀ ਸਾਹਿਬ ਵਿਚ ਹੱਟੀ ਪਾ ਲਈ ਤੇ ਕਾਫੀ ਅਰਸਾ ਦੁਕਾਨਦਾਰੀ ਕਰਦੇ ਰਹੇ। ਆਪ ਨੇ ਵਡੇ ਪੈਮਾਨੇ ਤੇ ਸਿਖੀ ਦਾ ਪ੍ਰਚਾਰ ਸ਼ੁਰੂ ਕੀਤਾ ਤੇ ਥੋੜੇ ਚਿਰ ਵਿਚ ਹੀ ਆਪ ਦਾ ਪਵਿਤਰ ਨਾਂ ਸਾਰੇ ਪੰਜਾਬ ਦੇ ਨਰ ਨਾਰੀਆਂ ਦੀ ਜ਼ਬਾਨ ਤੇ ਚੜ੍ਹ ਗਿਆ। ਥੋੜੇ ਚਿਰ ਵਿਚ ਹੀ ਆਪ ਦੀ ਕੀਰਤੀ ਫੈਲ ਗਈ ਤੇ ਲੱਖਾਂ ਲੋਕੀ ਆਪ ਦੇ ਸਿਖ ਬਣ ਗਏ ਤੇ ਆਪ ਦੇ ਝੰਡੇ ਥਲੇ ਜਮਾਂ ਹੋ ਗਏ।

## ਸਤਿਗੁਰਾਂ ਦੀ ਨਜ਼ਰ ਬੰਦੀ:

ਬਰਤਾਨਵੀ ਸਰਕਾਰ ਦੇ ਉਚ ਅਧਿਕਾਰੀਆਂ ਪਾਸ ਇਹ ਸ਼ਕਾਇਤ ਕੀਤੀ ਗਈ ਕਿ ਸਤਿਗੁਰੂ ਰਾਮ ਸਿੰਘ ਅੰਗਰੇਜ਼ ਸਰਕਾਰ ਦਾ ਤਖਤਾ ਉਲਟਾਉਣਾ ਚਾਹੁੰਦੇ ਹਨ। ਇਹੋ ਜਿਹੀਆਂ ਘੜੀਆਂ ਘੜਾਈਆਂ ਰਪੋਟਾਂ ਦੇ ਆਧਾਰ ਤੇ ਅੰਗਰੇਜ਼ ਸਰਕਾਰ ਨੇ ਆਪ ਨੂੰ ਸ੍ਰੀ ਭੈਣੀ ਸਾਹਿਬ ਨਜ਼ਰਬੰਦ ਕਰ ਦਿਤਾ । ਸਤਿਗੁਰੂ ਰਾਮ ਸਿੰਘ ਜੀ ਨੇ ਸਿਖੀ ਦੇ ਪਵਿਤਰ ਅਸੂਲਾਂ ਦਾ ਪਰਚਾਰ ਕਰਨ ਲਈ ਪੰਜ ਸੂਬੇ ਥਾਪੇ । ਬਾਅਦ ਵਿਚ ਇਹ ਸੂਬੇ ਨਜ਼ਰ ਬੰਦ ਕਰ ਦਿਤੇ ਗਏ, ਸਤਿਗੁਰਾਂ ਨੇ ਹੋਰ ਸਤਾਰਾਂ ਸੂਬੇ ਨੀਅਤ ਕੀਤੇ। ਇਹਨਾਂ ਨੂੰ ਵੀ ਅੰਗਰੇਜ਼ ਸ਼ਾਸਕਾਂ ਨੇ ਨਜ਼ਰਬੰਦ ਕਰ ਦਿਤਾ। ਪੰਜਾਬ ਦਾ ਅੰਗਰੇਜ਼ ਲੈਫਟੀਨੈਂਟ ਗਵਰਨਰ ਸ੍ਰੀ ਭੈਣੀ ਸਾਹਿਬ ਆਇਆ ਤੇ ਸਤਿਗੁਰੂ ਰਾਮ ਸਿੰਘ ਪਾਸੋਂ ਪੁਛਿਆ ਕਿ ਆਪ ਹੁਣ ਕੇੜ੍ਹਾ ਕਦਮ ਚੁਕਣਾ ਚਾਹੁੰਦੇ ਹੋ। ਆਪ ਨੇ ਕਮਾਲ ਦਲੇਰੀ ਨਾਲ ਉਤਰ ਦਿਤਾਂ 'ਘਰ ਘਰ ਰਾਮ ਸਿੰਘ ਪੈਦਾ ਹੋਣਗੇ।'

ਇਹਨਾਂ ਹੀ ਦਿਨਾਂ ਵਿਚ ਗਊ-ਬਧ ਕਰਨ ਵਾਲੇ ਕਈ ਬੁਚੜਾਂ ਨੂੰ ਕਤਲ ਕਰ ਦਿਤਾ ਗਿਆ। ਇਹਨਾਂ ਮੁਸਲਮਾਨ ਬੁਚੜਾਂ ਨੂੰ ਅਸਲ ਵਿਚ ਕੁਝ ਨਾਮਧਾਰੀਆਂ ਨੇ ਕਤਲ ਕੀਤਾ ਸੀ। ਬੁਚੜਾਂ ਦੇ ਇਸ ਕਤਲ ਕੇਸ ਦੇ ਸਿਲਸਲੇ ਵਿਚ ਕੁਝ ਨਿਰਦੋਸ਼ ਨਿਹੰਗ ਸਿੰਘਾਂ ਨੂੰ ਗ੍ਰਿਫ-ਤਾਰ ਕਰ ਲਿਆ ਗਿਆ । ਸਤਿਗੁਰੂ ਰਾਮ ਸਿੰਘ ਨੇ ਉਪਰੋਕਤ ਨਾਮਧਾਰੀਆਂ ਨੂੰ ਮਸ਼ਵਰਾ ਦਿਤਾ ਕਿ ਉਹ ਅਧਿਕਾਰੀਆਂ ਸਾਹਮਣੇ ਆਪਣੇ ਜੁਰਮ ਦਾ ਇਕਬਾਲ ਕਰ ਲੈਣ। ਇਨਾਂ ਨਾਮਧਾਰੀ ਸਿਖਾਂ ਨੇ ਅਦਾਲਤ ਵਿਚ ਆਪਣੇ ਜੁਰਮ ਦਾ ਇਕਬਾਲ ਕਰ ਲਿਆ ਤੇ ਜਿਹੜੇ ਨਿਹੰਗ ਅਕਾਰਨ ਹੀ ਫੜੇ ਗਏ ਸਨ ਉਹਨਾਂ ਨੂੰ ਰਿਹਾ ਕਰ ਦਿਤਾ ਗਿਆ। ਬੁਚੜਾਂ ਦੇ ਅਸਲੀ ਕਾਤਲਾਂ, ਇਹਨਾਂ ਚਾਰ ਨਾਮਧਾਰੀ ਸਿਖਾਂ ਨੂੰ ਫਾਂਸੀ ਲਟਕਾ ਦਿਤਾ ਗਿਆ।

## ੬੬ ਨਾਮਧਾਰੀਆ ਨੂੰ ਤੋਪਾਂ ਨਾਲ ਉਡਾ ਦਿਤਾ ਗਿਆ :

ਏਸੇ ਤਰ੍ਹਾਂ ਮਲੇਰ ਕੋਟਲੇ ਵਿਚ ਵੀ ਕੁਝ ਮੁਸਲਮਾਨ ਬੁਚੜਾਂ, ਇਕ ਕੋਤਵਾਲ ਤੇ ਕੁਝ ਮੁਸਲਮਾਨ ਰਈਸਾਂ ਨੂੰ ਕਤਲ ਕੀਤਾ ਗਿਆ। ਇਹਨਾਂ ਬੁਚੜਾਂ ਨੇ ਮਲੇਰ ਕੋਟਲੇ ਵਿਚ ਗਊ-ਬਧ ਕੀਤਾ ਸੀ ਤੇ ਕੁਝ ਮੁਸਲਮਾਨ ਰਈਸਾਂ ਤੇ ਉਪਰੋਕਤ ਕੋਤਵਾਲ ਨੇ ਇਹਨਾਂ ਬੁਚੜਾਂ ਨੂੰ ਸ਼ਹਿ ਦਿਤੀ ਸੀ ਤੇ ਇਹਨਾਂ ਦੀ ਇਮਦਾਦ ਕੀਤੀ ਸੀ। ਸਤਿਗੁਰੂ ਰਾਮ ਸਿੰਘ ਨੇ ਮਾਲੇਰ ਕੋਟਲੇ ਵਿਚ ਬੁਚੜਾਂ ਆਦਿ ਨੂੰ ਕਤਲ ਕਰਨ ਜਾਣ ਵਾਲਿਆਂ ਨੂੰ ਆਪਣੇ ਇਕ ਸੂਬੇ ਲੱਖਾ ਸਿੰਘ ਰਾਹੀਂ ਸੁਨੇਹਾ ਭੇਜਿਆ ਕਿ ਉਹ ਇਹ ਕਤਲ ਨਾਂ ਕਰਨ। ਆਖੀਰ ਜਦੋਂ ਮਾਲੇਰ ਕੋਟਲੇ ਦਾ ਸਾਕਾ ਹੋਇਆ ਤਾਂ ੬੬ ਨਾਮਧਾਰੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਹਨਾਂ ਨੂੰ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਸਾਹਮਣੇ ਪੇਸ਼ ਕੀਤਾ ਗਿਆ। ਇਹਨਾਂ ਨਾਮਧਾਰੀਆਂ ਵਿਰੁਧ ਕਿਸੇ ਕਿਸਮ ਦੇ ਮੁਕਦਮੇ ਦੀ ਕੋਈ ਸੁਣਵਾਈ ਨਾ ਕੀਤੀ ਗਈ ਤੇ ਇਹਨਾਂ ਛਿਆਹਠ ਨਾਮਧਾਰੀਆਂ ਨੂੰ ਬੇਤਰਸ ਕਾਵਨ ਦੇ ਹੁਕਮ ਅਨੁਸਾਰ ਤੋਪਾਂ ਨਾਲ ਉਡਾ ਦਿਤਾ ਗਿਆ।

## ਸਤਿਗੁਰਾਂ ਦੀ ਜਲਾਵਤਨੀ:

ਮਾਲੇਰ ਕੋਟਲੇ ਦੇ ਇਸ ਖੂਨੀ ਸਾਕੇ ਮਗਰੋਂ ਅੰਗਰੇਜ਼ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਥਾਪੇ ਹੋਏ ਪੰਜਾਂ ਸੂਬਿਆਂ ਤੇ ਆਪ ਦੇ ਇਕ ਹਜ਼ੂਰੀ ਸੇਵਾਦਾਰ ਨਾਨੂੰ ਸਿੰਘ ਨੂੰ ਜਲਾਵਤਨ ਕਰ ਦੇਣ ਦਾ ਫੈਸਲਾ ਕਰ ਲਿਆ ਇਹਨਾਂ ਸਾਰਿਆਂ ਨੂੰ ਲੁਧਿਆਣੇ ਲਿਆਂਦਾ ਗਿਆ। ਇਹਨਾਂ ਨੂੰ ਇਕ ਸਪੇਸ਼ਲ ਟਰੇਨ ਤੇ ਬਿਠਾ ਕੇ ਅਲਾਹਬਾਦ ਲਿਜਾਇਆ ਗਿਆ। ਸਤਿਗੁਰਾਂ ਤੇ ਆਪ ਦੇ ਇਹਨਾਂ ਸਾਥੀਆਂ ਨਾਲ ਸ਼ਾਹੀ ਕੈਦੀਆਂ ਵਰਗਾ ਸਲੂਕ ਕੀਤਾ ਗਿਆ। ਕੁਝ ਸਮੇਂ

ਬਾਅਦ ਸਤਿਗੁਰਾਂ ਤੇ ਆਪਦੇ ਹਜ਼ੂਰੀ ਸੇਵਕ ਨਾਨੂੰ ਸਿੰਘ ਨੂੰ ਜਲਾ-ਵਤਨ ਕਰਕੇ ਰੰਗੂਨ (ਬ੍ਰਹਮਾ) ਭੇਜ ਦਿਤਾ ਗਿਆ। ਆਪ ਦੇ ਪ੍ਰਦੇਸ਼ ਗਵਨ ਤੋਂ ਪੰਜਾਬ ਵਿਚ ਕਾਫੀ ਜੋਸ਼ ਫੈਲ ਗਿਆ।

ਰੰਗੂਨ ਵਿਚ ਸ੍ਰੀ ਸਤਿਗੁਰੂ ਜੀ ਕਈ ਸਾਲ ਤਕ ਰਹੇ। ਇਸ ਤੋਂ ਬਾਅਦ ਸਤਿਗੁਰੂ ਤੇ ਆਪਦੇ ਹਜ਼ੂਰੀ ਸੇਵਾਦਾਰ ਨਾਨੂੰ ਸਿੰਘ ਨੂੰ ਮਰਗੋਈ ਭੇਜ ਦਿਤਾ ਗਿਆ। ਏਥੇ ਕਈ ਸ਼ਰਧਾਲੂ ਨਾਮਧਾਰੀ ਕਾਫੀ ਖਰਚ ਕਰਕੇ ਏਨੇ ਲੰਮੇ ਸਫਰ ਦੀਆਂ ਤਕਲੀਫਾਂ ਸਹਾਰ ਕੇ ਸਤਿਗੁਰੂ ਦੇ ਦਰਸ਼ਨਾਂ ਲਈ ਪਹੁੰਚੇ। ੧੮੮੫ ਵਿਚ ਬਰਮਾਂ ਗੌਰਮਿੰਟ ਨੇ ਇਹ ਝੂਠਾ ਐਲਾਨ ਕਰ ਦਿਤਾ ਕਿ ਸਤਿਗੁਰੂ ਰਾਮ ਸਿੰਘ ਜੀ ਜੋਤੀ ਜੋਤ ਸਮਾ ਗਏ ਹਨ। ਇਕ ਉਘੇ ਵਿਅਕਤੀ ਸ੍ਰ: ਆਲਿਮ ਸਿੰਘ ਨੇ ਜਿਹੜੇ ਕਿ ਇਥੇ ਡਿਸਟਰਿਕਟ ਐਨਜੀਅਰ ਸਨ ਕੁਝ ਹੋਰ ਸ਼ਰਧਾ-ਲੂਆਂ ਨੂੰ ਨਾਲ ਲੈ ਕੇ ੧੮੯੧ ਵਿਚ ਸਤਿਗੁਰਾਂ ਦੇ ਦਰਸ਼ਨ ਕੀਤੇ। ਸ੍ਰ. ਆਲਮ ਸਿੰਘ ਨੇ ਕਾਫੀ ਦੇਰ ਤਕ ਬਚਨ ਬਿਲਾਸ ਕੀਤੇ। ਇਸ ਤੋਂ ਪਰਤਖ ਸਿਧ ਹੁੰਦਾ ਹੈ ਕਿ ਸਤਿਗੁਰੂ ਗੌਰਮਿੰਟ ਦੇ ਇਸ ਐਲਾਨ ਤੋਂ, ਕਿ ਸਤਿਗੁਰੂ ਜੀ ਜੋਤੀ ਜੋਤ ਸਮਾ ਗਏ ਹਨ ਤੋਂ ਛੇ ਸਾਲ ਬਾਅਦ ਵੀ ਜਿੰਦਾ ਸਨ। ਆਪ ਦੇ ਲਖਾਂ ਸ਼ਰਧਾਲੂ ਨਾਮਧਾਰੀਆਂ ਤੇ ਬਰਮਾਂ ਦੇ ਯਾਤਰੀਆਂ ਦਾ ਇਹ ਪੂਰਨ ਵਿਸ਼ਵਾਸ਼ ਹੈ ਕਿ ਆਪ ਜ਼ਾਹਿਰਾ ਜ਼ਹੂਰ ਏਸੇ ਜਾਮੇ ਵਿਚ ਹਨ ਕੇਵਲ ਕੁਝ ਯਾਤਰੀ ਹੀ ਨਹੀਂ ਸਗੋਂ ਸਾਰੇ ਨਾਮਧਾਰੀ ਆਪ ਦੀ ਉਡੀਕ ਵਿਚ ਅਖਾਂ ਵਿਛਾਈ ਬੈਠੇ ਨੇ। ਸਤਿਗੁਰਾਂ ਦੀ ਨਿਗਰਤਾ ਈਮਾਨਦਾਰੀ, ਸਚਾਈ, ਤੇ ਪ੍ਰਭੂ ਭਗਤੀ ਤੇ ਸਭ ਜੀਵ ਜੰਤੂਆਂ ਨਾਲ ਅਥਾਹ ਪਿਆਰ ਵਿਖਿਆਤ ਹਨ ਤੇ ਲੱਖਾਂ ਸ਼ਰਧਾਲੂ ਸੇਵਕਾਂ ਦੇ ਦਿਲਾਂ ਵਿਚ ਆਪ ਲਈ ਅਗਾਧ ਸ਼ਰਧਾ ਹੈ।

## ਕਾਂਡ ੨

## ਆਪਦੇ ਹੁਕਮਨਾਮੇ :

੧. ਪਰਮਾਤਮਾਂ ਤੇ ਆਪਣੇ ਗੁਰੂ ਨਾਲ਼ ਪਿਆਰ ਕਰੋ।

੨. ਹਮੇਸ਼ਾਂ ਸਤਯਵਾਦੀ ਰਹੋ।

੩. ਕਦੇ ਮਾਸ ਨਾ ਖਾਓ। ਕਦੇ ਵੀ ਸ਼ਰਾਬ ਨਾ ਪੀਓ ਤੇ ਨਾਂ ਹੀ ਕਿਸੇ ਹੋਰ ਨਸ਼ੇ ਦੀ ਵਰਤੋਂ ਕਰੋ।

੪. ਕਦੇ ਚੋਰੀ ਨਾ ਕਰੋ।

੫. ਕਦੇ ਪਰ ਇਸਤਰੀ ਗਮਨ ਨਾ ਕਰੋ। ਔਰਤਾਂ ਇਸਤਰੀ ਬਰਤ ਧਰਮ ਤੇ ਦ੍ਰਿੜ ਰਹਿਣ। ਆਪਣੀ ਇਸਤਰੀ ਤੋਂ ਬਿਨਾਂ ਵਡੀਆਂ ਨੂੰ ਮਾਤਾਵਾਂ, ਆਪਣੇ ਜੋੜੀਆਂ ਨੂੰ ਭੈਣਾਂ ਤੇ ਆਪਣੇ ਤੋਂ ਛੋਟੀਆਂ ਨੂੰ ਆਪਣੀਆਂ ਧੀਆਂ ਸਮਾਨ ਸਮਝੋ। ਨਾਮਧਾਰੀਆਂ ਦੀ ਅਗਵਾਈ ਲਈ ਆਪਨੇ ਇਹ ਵਿਧਾਨ ਜਾਂ ਨਿਯਮਾਵਲੀ ਬਧੀ ਹੈ:—

(੧) ਸੂਰਜ ਦੀ ਟਿਕੀ ਨਿਕਲਣ ਤੋਂ ਚਾਰ ਘੰਟੇ ਪਹਿਲਾਂ ਅੰਮ੍ਰਿਤ ਵੇਲੇ ਉਠੋ। ਲੋਹੇ ਦਾ ਗੜਵਾ ਲੈ ਕੇ ਜੰਗਲ ਪਾਣੀ ਜਾਓ। ਹਰ ਰੋਜ਼ ਸਨਕੇਸੀ ਇਸ਼ਨਾਨ ਕਰੋ। ਧਰਮਸਾਲਾ ਜਾਕੇ ਦੀਵਾਨ ਵਿਚ ਸ਼ਾਮਲ਼ ਹੋਵੋ। ਪਰਮਾਤਮਾਂ ਦੀ ਭਗਤੀ ਵਿਚ ਲੀਨ ਰਹੋ। ਸ਼ਬਦ ਬਾਣੀ ਪੜ੍ਹੋ ਤੇ ਆਪਣੇ ਕਾਰ ਵਿਹਾਰ ਵਿਚ ਪਰਵਿਰਤ ਹੋ ਜਾਓ।

(੨) ਆਪਣੀ ਭੈਣ, ਪੁਤਰੀ ਜਾਂ ਕਿਸੇ ਹੋਰ ਰਿਸ਼ਤੇਦਾਰ ਲੜਕੀ ਨੂੰ ਨਾ ਵੇਚੋ ਤੇ ਵਟੇ ਦੇ ਵਿਆਹ ਬਿਲਕੁਲ ਨਾ ਕਰੋ।

(੩) ਹਰ ਰੋਜ਼ ਘਟੋ ਘਟ ਇਕ ਘੰਟਾ ਪ੍ਰਮਾਤਮਾਂ ਦੀ ਭਗਤੀ ਤੇ ਪ੍ਰਭੂ ਸਿਮਰਨ ਵਿਚ ਜ਼ਰੂਰ ਬਿਤਾਓ।

(੪) ਕਿਸੇ ਵੀ ਚੀਜ਼ ਨੂੰ ਉਸਦੇ ਮਾਲਕ ਦੀ ਆਗਿਆ ਬਿਨਾਂ ਹਥ ਨਾ ਲਾਓ।

(੫) ਕਿਸੇ ਪਰਤਿਸ਼ਠਤ ਤੇ ਪਰਵਾਣਿਤ ਗੁਰਮੁਖ ਪਾਸੋਂ ਭਜਨ ਪੁਛੋ।

(੬) ਕਿਸੇ ਵੀ ਪਸ਼ੂ ਪੰਛੀ ਜਾਂ ਜੀਵ ਜੰਤੂ ਦਾ ਘਾਤ ਨਾਂ ਕਰੋ ਤੇ ਨਾਂ ਹੀ ਇਸ ਨੂੰ ਸਤਾਓ।

(੭) ਸਾਰੀ ਲੋਕਾਈ ਤੇ ਜੀਵ ਜੰਤੂਆਂ ਨਾਲ ਪਿਆਰ ਕਰੋ।

(੮) ਸ਼ਰਾਬੀਆਂ ਕਬਾਬੀਆਂ, ਠੱਗਾਂ ਝੂਠੇ ਲੋਕਾਂ, ਜ਼ਾਨੀਆਂ ਪਰ ਇਸਤਰੀ ਗਮਨ ਕਰਨ ਵਾਲਿਆਂ ਦੀ ਬਿਲਕੁਲ ਸੰਗਤ ਨਾ ਕਰੋ।

(੯) ਸਾਰੇ ਧਰਮਾਂ ਦੇ ਮੋਢੀਆਂ, ਅਵਤਾਰਾਂ ਉਘੇ ਧਾਰਮਿਕ ਆਗੂਆਂ ਤੇ ਸਾਰੇ ਮਜ਼ਹਬਾਂ ਦੀਆਂ ਧਾਰਮਿਕ ਪੁਸਤਕਾਂ ਦਾ ਪੂਰਨ ਸਤਿਕਾਰ ਕਰੋ।

(੧੦) ਜ਼ਾਂਨੀਆ, ਗ਼ੈਰ-ਕੁਦਰਤੀ ਮੰਦੇ ਕਰਮ ਕਰਨ ਵਾਲਿਆਂ ਚੋਰਾਂ, ਝੂਠ ਬੋਲਨ ਵਾਲਿਆਂ ਤੇ ਨਾਸਤਕਾਂ ਨੂੰ ਪਰੇਰਨਾ ਦਿਓ ਕਿ ਓਹ ਇਹ ਸਾਰੀਆਂ ਭੈੜੀਆਂ ਆਦਤਾਂ ਛਡ ਦੇਣ ਤੇ ਅਗੇ ਤੋਂ ਈਸ਼ਵਰ ਪ੍ਰਾਪਤੀ ਦੇ ਸਿਧੇ ਰਸਤੇ ਤੇ ਚਲਣ।

(੧੧) ਕੇਵਲ ਈਮਾਨਦਾਰੀ ਜਾਂ ਦਸਾਂ ਨਵ੍ਹਾਂ ਦੀ ਕਿਰਤ ਨਾਲ ਆਪਣੀ ਰੋਜ਼ੀ ਕਮਾਓ।

(੧੨) ਸਾਰੀ ਮਨੁਖ ਜਾਤੀ, ਪਸ਼ੂਆਂ ਤੇ ਰਬ ਦੀ ਸਾਰੀ ਮਖਲੂਕ ਨਾਲ ਪਿਆਰ ਕਰੋ।

(੧੩) ਆਪਣੇ ਦੁਸ਼ਮਣਾ ਤੇ ਉਹਨਾਂ ਲੋਕਾਂ ਨੂੰ ਜਿਹਨਾਂ ਨੇ ਤੁਹਾਡੇ ਨਾਲ ਦੁਰ ਵਿਵਹਾਰ (ਭੈੜਾ ਸਲੂਕ) ਕੀਤਾ ਹੈ ਮੁਆਫ਼ ਕਰ ਦਿਓ।

(੧੪) ਮੁਕਦਮੇ ਬਾਜ਼ੀ ਤੋਂ ਬਚੋ।

(੧੫) ਕੇਵਲ ਖਦਰ ਦੇ ਤੇ ਸੁਦੇਸੀ ਬਸਤਰ ਪਾਓ।

(੧੬) ਇਸ ਗਲ ਲਈ ਈਸ਼ਵਰ ਪਾਸ ਸ਼ੁਕਰਾਨੇ ਵਜੋਂ ਅਰਦਾਸ ਕਰੋ ਤੇ ਪ੍ਰਭੂ ਸਿਮਰਨ ਕਰੋ ਕਿ ਤੁਹਾਨੂੰ ਕਰਤਾਰ ਨੇ ਖੁਸ਼ੀ ਦੇਹ ਅਰੋਗਤਾ, ਖੁਸ਼ਹਾਲੀ, ਚਿਰੰਜੀਵਤਾ ਬਖਸ਼ੀ ਹੈ। ਇਹ ਸਭ ਰਬੀ ਦਾਤਾਂ ਹਨ।

(੧੭) ਕਿਸੇ ਵੀ ਅਦਾਲਤ ਵਿਚ ਮੁਕਦਮੇ ਦੀ ਕੋਈ ਧਿਰ ਜਾਂ ਗਵਾਹ ਦੇ ਰੂਪ ਵਿਚ ਪੇਸ਼ ਨਾ ਹੋਵੇ।

(੧੮) ਆਪਣੀਆਂ ਜੀਵਨ-ਲੋੜਾਂ ਉਹਨਾ ਲੋਕਾਂ ਪਾਸੋਂ ਖਰੀਦੋ ਜਿਹੜੇ ਰਬ ਕੋਲੋਂ ਡਰਨ ਵਾਲੇ, ਸਚਿਆਰ ਤੇ ਈਮਾਨਦਾਰ ਹੋਣ।

(੧੯) ਹਰ ਕਿਸੇ ਦੀ ਸੇਵਾ ਕਰੋ।

(੨੦) ਮਿਲਾਪੜੇ, ਮਿਠ-ਬੋਲੜੇ, ਹਰ ਕਿਸੇ ਨਾਲ ਘੁਲ ਮਿਲ ਜਾਣ ਵਾਲੇ ਤੇ ਉਦਾਰ–ਚਿਤ ਬਣੋ।

## ਕਾਂਡ ੩,

## ਸਤਿਗੁਰੂ ਰਾਮ ਸਿੰਘ ਤੇ ਇਸਤ੍ਰੀ ਜਾਤੀ

ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਬਣਾਨ ਦੀ ਮਰਯਾਦਾ ਤੋਰੀ। ਜਿਥੋਂ ਤਕ ਅੰਮ੍ਰਿਤ ਛਕਣ ਦੀ ਰਹੁ ਰੀਤ ਦਾ ਸਬੰਧ ਹੈ ਇਹ ਕੇਵਲ ਮਰਦਾਂ ਤਕ ਸੀ। ਔਰਤਾਂ ਨੂੰ ਅੰਮ੍ਰਿਤ ਛਕਾਉਣ ਦੀ ਪ੍ਰਪਾਟੀ ਬਿਲਕੁਲ ਨਹੀਂ ਸੀ। ਗੁਰੂ ਰਾਮ ਸਿੰਘ ਨੇ ਇਸਤਰੀਆਂ ਨੂੰ ਵੀ ਅੰਮ੍ਰਿਤ ਦੀ ਦਾਤ ਬਖਸ਼ਸ਼ ਕਰਨ ਦਾ ਹੁਕਮ ਦਿਤਾ। ਆਪਨੇ ਡੰਕੇ ਦੀ ਚੋਟ ਨਾਲ ਐਲਾਨ ਕੀਤਾ ਕਿ ਮਰਦ ਤੇ ਔਰਤਾਂ ਬਰਾਬਰ ਹਨ। ਆਪ ਨੇ ਮਰਦਾਂ ਤੇ ਔਰਤਾਂ ਦੋਹਾਂ ਲਈ ਅੰਮ੍ਰਿਤ ਛਕਣਾ ਜ਼ਰੂਰੀ ਕਰਾਰ ਦਿਤਾ। ਆਪ ਨੇ ਸਿਖਾਂ ਨੂੰ ਇਹ ਸ਼ੁਭ ਉਪਦੇਸ਼ ਦਿਤਾ ਕਿ ਉਹ ਪ੍ਰਾਣੀ ਮਾਤਰ ਤੇ ਕੁਲ ਲੁਕਾਈ ਨਾਲ ਪਿਆਰ ਕਰਨ। ਆਪਨੇ ਉਹਨਾਂ ਮਨੁਖਾਂ ਨਾਲ ਭੀ ਪਿਆਰ ਕਰਨ ਦਾ ਸਬਕ ਸਿਖਾਇਆ ਜਿਹੜੇ ਤੁਹਾਡੇ ਨਾਲ ਦੁਸ਼ਮਣੀ ਦੀ ਭਾਵਨਾਂ ਰਖਦੇ ਹਨ। ਆਪਨੇ ਰੂਹਾਨੀ ਰਹਿਬਰਾਂ ਤੇ ਗੁਰੂ ਨਾਲ ਪਿਆਰ ਕਰਨ ਦੀ ਸਿਖਿਆ ਦਿਤੀ। ਆਪਨੇ ਨਾਮਧਾਰੀਆਂ ਨੂੰ ਇਮਾਨਦਾਰ, ਸਤਿਆਵਾਦੀ ਤੇ ਉਚੇ ਸ਼ੁਧ ਆਚਰਨ ਵਾਲੇ ਬਨਣ ਦੀ ਸ਼ੁਭ ਸਿਖਿਆ ਦਿਤੀ।

ਸਤਿਗੁਰੂ ਰਾਮ ਸਿੰਘ ਨੂੰ ਕਾਫ਼ੀ ਵਿਰੋਧਤਾ ਦਾ ਸਾਹਮਣਾ ਕਰਨਾ ਪਿਆ, ਕਿਉਂ ਜੋ ਇਸਤਰੀ ਜਾਤੀ ਨੂੰ ਵੀ ਅੰਮ੍ਰਿਤ ਛਕਾਉਣਾ ਇਕ

ਨਵੀਂ ਰਹੁ-ਰੀਤ ਸੀ। ਸਤਿਗੁਰਾਂ ਨੇ ਖਿੜੇ ਮਥੇ ਇਸ ਮੁਖਾਲਫ਼ਤ ਦਾ ਸਾਹਮਣਾ ਕੀਤਾ ਤੇ ਅਖੀਰ ਇਸ ਵਿਰੋਧ ਉਤੇ ਆਪ ਨੇ ਕਾਬੂ ਪਾ ਲਿਆ। ਹੌਲੀ ਹੌਲੀ ਲੋਕਾਂ ਨੇ ਆਪਣੇ ਮਹਾਨ ਕਾਰਨਾਮਿਆਂ ਦੀ ਪਰਸ਼ੰਸਾ ਕਰਨੀ ਸ਼ੁਰੂ ਕਰ ਦਿਤੀ। ਛੇਤੀ ਹੀ ਸਤਿਗੁਰਾਂ ਦੀ ਕੀਰਤੀ ਤੇ ਸਰਵ-ਪ੍ਰੀਯਤਾ ਸਾਰੇ ਪੰਜਾਬ ਵਿਚ ਫੈਲ ਗਈ।

ਕਾਂਡ ੪

## ਸਤਿਗੁਰੂ ਰਾਮ ਸਿੰਘ ਤੇ ਸਚਾਈ

ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਾਰੇ ਸਿਖਾਂ ਤੇ ਅਨੁ-ਯਾਈਆਂ ਪ੍ਰਤੀ ਉਪਦੇਸ਼ ਦਿਤਾ ਕਿ ਭਾਵੇਂ ਇਹਨਾਂ ਦੀ ਜਾਨ ਵੀ ਜਾਂਦੀ ਹੋਵੇ ਜਾਂ ਇਹਨਾਂ ਦੀ ਪਰਤਿਸ਼ਠਾ ਤੇ ਵਿਸ਼ੇਸ਼ ਅਧਿਕਾਰਾਂ ਵਿਚ ਵੀ ਫ਼ਰਕ ਪੈਂਦਾ ਹੋਵੇ ਤਾਂ ਵੀ ਸੱਚ ਦਾ ਪੱਲਾ ਬਿਲਕੁਲ ਨਾ ਛੱਡਣ। ਅਸਲ ਗਲ ਇਹ ਹੈ ਕਿ ਆਪ ਸਚਾਈ ਦੇ ਅਵਤਾਰ ਸਨ। ਆਪ ਸਚਾਈ ਦੀ ਸਾਕਾਰ ਮੂਰਤੀ ਸਨ। ਜਦ ਆਪ ਨੇ ਆਪਣੇ ਕੁਝ ਨਾਮਧਾਰੀ ਸਿਖਾਂ ਪਾਸੋਂ ਇਹ ਸੁਣਿਆਂ ਕਿ ਇਹਨਾਂ ਨੇ ਅੰਮ੍ਰਿਤਸਰ ਵਿਚ ਗਊ ਬਧ ਕਰਨ ਵਾਲੇ ਕੁਝ ਮੁਸਲਮਾਨ ਬੁਚੜਾਂ ਨੂੰ ਕਤਲ ਕਰ ਦਿਤਾ ਹੈ ਤੇ ਏਸ ਸਿਲਸਲੇ ਵਿਚ ਕੁਝ ਨਿਹੰਗਾਂ ਵਿਰੁਧ ਮੁਕਦਮਾ ਚਲ ਰਿਹਾ ਹੈ ਤੇ ਉਹਨਾਂ ਨੂੰ ਮੁਜਰਮ ਕਰਾਰ ਦਿਤਾ ਗਿਆ ਹੈ ਤਾਂ ਆਪਨੇ ਇਹਨਾਂ ਨਾਮਧਾਰੀਆਂ ਨੂੰ ਕਿਹਾ, ਕਿ ਉਹ ਤੁਰਤ ਅੰਮ੍ਰਿਤਸਰ ਵਾਪਸ ਪਰਤ ਜਾਣ ਤੇ ਅਦਾਲਤ ਸਾਹਮਣ ਪੇਸ਼ ਹੋਕੇ ਆਪਣੇ ਜੁਰਮ ਦਾ ਇਕਬਾਲ ਕਰ ਲੈਣ। ਇਹਨਾਂ ਨਾਮਧਾਰੀਆਂ ਨੇ ਇਵੇਂ ਹੀ ਕੀਤਾ ਤੇ ਇਕਬਾਲ ਕਰ ਲਿਆ ਕਿ ਅਸਾਂ ਹੀ ਇਹਨਾਂ ਬੁਚੜਾਂ ਨੂੰ ਕਤਲ ਕੀਤਾ ਹੈ। ਇਸ ਤੇ ਇਹ ਨਾਮਧਾਰੀ ਹਸਦੇ ਹਸਦੇ ਫਾਂਸੀਆਂ ਤੇ ਲਟਕ ਗਏ। ਇਸ ਤੋਂ ਇਲਾਵਾ ਸਤਿਗੁਰੂ ਰਾਮ ਸਿੰਘ ਨੂੰ ਪਤਾ ਲਗਾ ਕਿ ਮਾਲੇਰ ਕੋਟਲੇ ਵਿਚ ਕੁਝ ਨਾਮਧਾਰੀਆਂ ਨੇ ਕੁਝ ਮੁਸਲਮਾਨ

ਬੁਚੜਾਂ, ਤੇ ਕੁਝ ਕੁ ਮੁਸਲਮਾਨ ਸਰਦਾਰਾ ਨੂੰ ਗਊ-ਬਧ ਦੇ ਸਿਲਸਲੇ ਵਿਚ ਕਤਲ ਕਰਨਾ ਹੈ, ਤਾਂ ਆਪਨੇ ਇਹਨਾਂ ਨਾਮਧਾਰੀਆਂ ਨੂੰ ਹੁਕਮ ਦਿਤਾ ਕਿ ਉਹ ਹਿੰਸਾਤਮਕ ਕਾਰਵਾਈਆਂ ਨਾ ਕਰਨ ਤੇ ਰਬ ਦੀ ਸਾਰੀ ਮਖਲੂਕ ਨਾਲ ਪਿਆਰ ਕਰਨ।

## ਸਤਿਗੁਰੂ ਰਾਮ ਸਿੰਘ ਤੇ ਦੂਜੇ ਧਰਮ
## (ਮਤਮਤਾਂਤਰ)

ਸਤਿਗੁਰੂ ਰਾਮ ਸਿੰਘ ਜੀ ਸਾਰੇ ਧਰਮਾਂ ਦੇ ਮੰਚਾਲਕਾ ਤੇ ਉਹਨਾਂ ਦੀਆਂ ਧਰਮ ਪੁਸਤਕਾਂ ਤੇ ਉਹਨਾਂ ਦੀਆਂ ਸਿਖਿਆਵਾਂ ਦਾ ਪੂਰਨ ਸਤਿਕਾਰ ਕਰਦੇ ਸਨ। ਆਪਨੇ ਆਪਣੇ ਸਿਖਾਂ ਨੂੰ ਹੁਕਮ ਦਿਤਾ ਦੂਜੇ ਮਜ਼ਹਬਾਂ ਦੇ ਮੰਨਣ ਵਾਲੇ ਲੋੜਵੰਦਾਂ ਨੂੰ ਵੀ ਭੋਜਨ ਬਸਤਰ ਤੇ ਜੋੜੇ ਆਦਿ ਵੀ ਦੇਣ।

ਆਪ ਨੇ ਨਾਮਧਾਰੀਆਂ ਨੂੰ ਇਹ ਵੀ ਹੁਕਮ ਕੀਤਾ ਕਿ ਉਹ ਅਨਮਤੀਆਂ ਤੇ ਆਪਣੇ ਵਿਰੋਧੀਆਂ ਤੇ ਦੁਸ਼ਮਣਾਂ ਨੂੰ ਵੀ ਇਹ ਚੀਜ਼ਾਂ ਦੇਣ। ਆਪਨੇ ਜਿਹੜਾ ਲੰਗਰ ਚਲਾਇਆ ਉਹ ਪੂਰੇ ਜ਼ੋਰ ਨਾਲ ਨਿਰੰਤਰ ਜਾਰੀ ਹੈ। ਇਹ ਲੰਗਰ ਮਜ਼ਹਬੀ ਪਖ ਪਾਤ, ਜਾਤ ਪਾਤ ਰੰਗ ਜਾਂ ਨਸਲ ਦੇ ਵਿਤਕਰੇ ਬਿਨਾਂ ਹਰ ਪ੍ਰਾਣੀ ਲਈ ਖੁਲ੍ਹਾ ਹੈ। ਸਤਿਗੁਰੂ ਰਾਮ ਸਿੰਘ ਜੀ ਵਖ ਵਖ ਧਰਮਾਂ ਦੇ ਆਗੂਆਂ ਦਾ ਸੁਆ-ਗਤ ਸਤਿਕਾਰ ਕਰਦੇ ਸਨ। ਆਪ ਇਹਨਾਂ ਨੂੰ ਛੱਤੀ ਪਦਾਰਥ ਤੇ ਸੁਵਾਦਿਸ਼ਟ ਭੋਜਨ ਛਕਾਉਂਦੇ ਸਨ। ਤੇ ਇਹਨਾਂ ਨਾਲ ਸ਼੍ਰਿਸ਼ਟਾਚਾਰ ਤੇ ਨਿਮਰਤਾ ਨਾਲ ਪੇਸ਼ ਆਉਂਦੇ ਸਨ। ਆਪਨੇ ਆਪਣੇ ਸਿਖਾਂ ਨੂੰ ਇਹ ਹੁਕਮ ਦਿਤਾ ਕਿ ਉਹ ਵੀ ਇਹਨਾਂ ਪੂਰਨਿਆਂ ਤੇ ਚਲਣ। ਮੁਕਦੀ ਗੱਲ ਇਹ ਕਿ ਸਤਿਗੁਰੂ ਰਾਮ ਸਿੰਘ ਦਾ ਸਭਨਾ ਨੂੰ ਇਹੀ ਉਪਦੇਸ਼ ਹੈ ਕਿ ਉਹ ਆਪਣੇ ਧਰਮ ਕਰਮ ਵਿਚ ਦ੍ਰਿੜ ਰਹਿਣ। ਆਪ ਨੇ ਸੰਤ ਖਾਲਸੇ ਦੀ ਸਾਜਨਾ ਕੀਤੀ ਤੇ ਕਿਹਾ ਕਿ ਇਸ ਪਵਿਤ੍ਰ ਧਰਮ

ਦੀਆਂ ਬੁਨਿਆਦਾਂ ਤੇ ਸਚਿਆਈਆਂ ਉਚ-ਆਚਰਨ ਤੇ ਆਧਾਰਿਤ ਹਨ। ਆਪ ਦੇ ਉਪਦੇਸ਼ ਦਾ ਸਾਰ ਇਹ ਸੀ ਕਿ ਰਬ ਤੇ ਉਸਦੇ ਬੰਦਿਆਂ, ਉਸ ਦੀ ਮਖਲੂਕ ਨਾਲ ਪਿਆਰ ਕਰੋ।

## ਸਤਿਗੁਰੂ ਰਾਮ ਸਿੰਘ ਤੇ ਗਊ ਪਾਲਨ ਅਤੇ ਗਊ ਸੇਵਾ

ਗੁਰੂ ਰਾਮ ਸਿੰਘ ਜੀ ਨੇ ਇਹ ਸਬਕ ਸਿਖਾਇਆ ਕਿ ਬਲਦਾਂ ਅਤੇ ਗਊਆਂ ਦੀ ਚੰਗੀ ਸੇਵਾ ਸੰਭਾਲ ਕਰੋ। ਇਹਨਾਂ ਦੀ ਗਹੁ ਨਾਲ ਪਾਲਨਾ ਕਰੋ। ਇਹਨਾਂ ਨੂੰ ਚੰਗਾ ਚਾਰਾ ਆਦਿ ਦਿਓ। ਆਪਨੇ ਹੁਕਮ ਦਿਤਾ ਕਿ ਵਛੇ ਵਛੀਆਂ ਲਈ ਕਾਫੀ ਦੁਧ ਛਡੋ, ਗਊ ਤੇ ਬਲਦਾਂ ਨੂੰ ਬੁਚੜਾਂ ਪਾਸ ਨਾ ਵੇਚੋ। ਬਲਦਾਂ ਨੂੰ ਖਸੀ ਨਾ ਕਰਾਓ। ਆਪ ਜੀ ਦਾ ਉਪਦੇਸ਼ ਇਹੀ ਸੀ ਕਿ ਬਲਦਾਂ ਉਤੇ ਵਧੇਰਾ ਭਾਰ ਨਾ ਲਦੋ। ਜਿਹੜੇ ਬਲਦ ਜਾਂ ਗਊਆਂ ਨਕਾਰਾ ਹੋ ਗਈਆਂ ਹਨ ਉਹਨਾਂ ਨੂੰ ਨਾ ਵੇਚੋ। ਆਪ ਜੀ ਨੇ ਇਹ ਵੀ ਉਪਦੇਸ਼ ਦਿਤਾ ਕਿ ਹਲ ਵਾਹੁਣ ਜਾਂ ਖੂਹ ਗੇੜਨ ਦੇ ਸਿਲਸਲੇ ਵਿਚ ਬਲਦਾਂ ਤੋਂ ਵਧੇਰਾ ਕੰਮ ਨਾ ਲਿਆ ਜਾਵੇ। ਆਪ ਨੇ ਸਿਖਾਂ ਪ੍ਰਤੀ ਹੁਕਮ ਦਿਤਾ ਕਿ ਉਹ ਵਧ ਤੋਂ ਵਧ ਗਊਆਂ ਰਖਣ । ਆਪਨੇ ਇਹ ਵੀ ਕਿਹਾ ਕਿ ਆਪ ਆਪਣੇ ਗੁਆਂਢੀ ਪੇਂਡੂਆਂ ਨੂੰ ਇਸ ਗਲ ਲਈ ਰਾਜ਼ੀ ਕਰਨ ਕਿ ਉਹ ਆਪਣੇ ਪਸ਼ੂ ਚਾਰਨ ਲਈ ਸ਼ਾਮ ਲਾਟ ਜਾਂ ਪਿੰਡ ਵਾਸੀਆਂ ਦੀ ਕੋਈ ਹੋਰ ਜ਼ਮੀਨ ਰਾਖਵੀਂ ਰਖਣ। ਜ਼ਮੀਨ ਦਾ ਸਾਂਝਾ ਟੁਕੜਾ ਕਾਫੀ ਵਿਸ਼ਾਲ ਹੋਵੇ। ਆਪਨੇ ਆਪਣੇ ਸਿਖਾਂ ਨੂੰ ਇਹ ਉਪਦੇਸ਼ ਦਿਤਾ ਕਿ ਉਹ ਮਾਸ ਨਾ ਖਾਣ। ਆਪਨੇ ਇਨ੍ਹਾਂ ਸਿਖਾਂ ਨੂੰ ਕਿਹਾ ਕਿ ਉਹ ਦੁਨੀਆਂ ਨੂੰ ਵੀ ਮਾਸ ਖਾਣ ਤੋਂ ਰੋਕਣ ਲਈ ਪਰੇਰਨਾ ਦੇਣ।

ਬਲਦ ਵਾਹੀ ਬਿਜਾਈ ਦੀ ਮੂਲ ਦੂਲ ਹਨ। ਤੇ ਗਊਆਂ ਤੁਹਾਡੇ ਤੇ ਤੁਹਾਡੇ ਬਾਲ ਬਚਿਆਂ ਲਈ ਦੁਧ ਮਖਣ ਤੇ ਲਸੀ ਦਿੰਦੀਆਂ ਹਨ। ਇਹ ਤੁਹਾਡਾ ਪਰਮ ਕਰਤਵ ਹੋਣਾ ਚਾਹੀਦਾ ਹੈ ਕਿ ਗਊਆਂ

ਦਾ ਸਤਿਕਾਰ ਕਰੋ ਤੇ ਇਹਨਾਂ ਨਾਲ ਪਿਆਰ ਕਰੋ।

ਕਾਂਡ ੬

## ਸਤਿਗੁਰੂ ਰਾਮ ਸਿੰਘ ਤੇ ਵਿਧਵਾ ਵਿਆਹ

ਸਤਿਗੁਰੂ ਰਾਮ ਸਿੰਘ ਜੀ ਨੇ ਇਸ ਗਲ ਦਾ ਪ੍ਰਚਾਰ ਕੀਤਾ ਕਿ ਜਿਹੜੀਆਂ ਵਿਧਵਾਵਾਂ ਆਪਣਾ ਸਤਿਤਵ ਕਾਇਮ ਨਹੀਂ ਰਖ ਸਕਦੀਆਂ ਉਹ ਦੋਬਾਰਾ ਵਿਆਹ ਕਰਵਾ ਲੈਣ। ਆਪਨੇ ਵਿਦਵਾ ਵਿਆਹ ਦੀ ਪੂਰਨ ਖੁਲ੍ਹ ਦਿਤੀ, ਸਤਿਗੁਰੂ ਰਾਮ ਸਿੰਘ ਨੇ ਇਹ ਵਿਚਾਰ ਪੇਸ਼ ਕੀਤੇ ਕਿ ਵਿਧਵਾ ਔਰਤਾਂ ਲਈ ਬੁਰੇ ਖਿਆਲਾਂ ਤੋਂ ਬਚਣਾ ਬੜਾ ਔਖਾ ਹੈ। ਇਹਨਾਂ ਲਈ ਸਦਾਚਾਰ ਦੇ ਦਾਇਰੇ ਵਿਚ ਰਹਿਣਾ ਬਹੁਤ ਕਠਨ ਹੈ ਤੇ ਏਸ ਲਈ ਵਿਧਵਾਵਾਂ ਨੂੰ ਪੁਨਰ-ਵਿਆਹ ਕਰਾ ਲੈਣਾ ਚਾਹੀਦਾ ਹੈ। ਆਪ ਨੇ ਇਹ ਉਪਦੇਸ਼ ਦਿਤਾ ਤੇ ਜਿਹ-ੜੀਆਂ ਵਿਧਵਾਵਾਂ ਸੰਤਾਨ ਪੈਦਾ ਕਰਨ ਦੀ ਉਮਰ ਤੋਂ ਵਧੇਰੀ ਆਯੂ ਦੀਆਂ ਹੋ ਜਾਣ ਉਹ ਦੁਬਾਰਾ ਵਿਆਹ ਨਾਂ ਕਰਵਾਉਣ। ਮੁਕਦੀ ਗਲ ਇਹ ਕਿ ਆਪ ਨੇ ਇਹ ਸਿਧਾਂਤ ਪੇਸ਼ ਕੀਤਾ ਕਿ ਵਿਧਵਾਵਾਂ ਨੂੰ ਜਤ ਸਤ ਦੀ ਰਾਖੀ ਲਈ ਦੋਬਾਰਾ ਵਿਆਹ ਕਰਵਾ ਲੈਣਾਂ ਚਾਹੀਦਾ ਹੈ।

ਕਾਂਡ ੭

## ਸਤਿਗੁਰੂ ਰਾਮ ਸਿੰਘ ਦੇ ਨਾਮਧਾਰੀ ਸਜਣਾਂ ਲਈ ਸ਼ੁਭ ਉਪਦੇਸ਼

ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਸਜਣਾਂ ਨੂੰ ਇਹ ਉਪਦੇਸ਼ ਦਿਤਾ ਕਿ ਉਹ ਆਪਣੀ ਪਤਨੀ ਤੋਂ ਬਿਨਾਂ ਹੋਰ ਇਸਤ੍ਰੀਆਂ ਨੂੰ ਮਾਤਾ, ਭੈਣਾਂ ਤੇ ਪੁਤ੍ਰੀਆਂ ਸਮਾਨ ਸਮਝਣ ਤੇ ਇਹਨਾਂ ਨਾਲ ਇਹੋ ਜਿਹਾ ਹੀ ਸਲੂਕ ਕਰਨ। ਆਪਨੇ ਇਹ ਵੀ ਹੁਕਮ ਦਿਤਾ ਕਿ ਲੜਕੇ

ਜਵਾਨ ਅਵਸਥਾ ਵਿਚ, ਜਦੋਂ ਲਿੰਗ ਰੁਚੀਆਂ ਉਤੇਜਿਤ ਹੋ ਜਾਣ ਓਦੋਂ ਹੀ ਵਿਆਹ ਕਰਵਾਉਣ, ਆਪਨੇ ਫਰਮਾਇਆ ਕਿ ਵਿਆਹ ਦਾ ਮੁਖ ਮਨੋਰਥ ਇਹ ਹੋਣਾ ਚਾਹੀਦਾ ਹੈ ਕਿ ਤੁਹਾਡੇ ਘਰ ਖੁਦਾ ਤਰਸ, ਨੇਕ ਸਦਾਚਾਰੀ ਤੇ ਸਤਯਵਾਦੀ ਸੰਤਾਂਨ ਪੈਦਾ ਹੋਵੇ। ਆਪ ਦਾ ਇਹ ਪਵਿਤਰ ਉਪਦੇਸ਼ ਹੈ ਕਿ ਕੇਵਲ ਆਪਣੀਆਂ ਲਿੰਗ ਰੁਚੀਆਂ ਤ੍ਰਿਪਤੀ ਲਈ ਹੀ ਆਪਣੀ ਇਸਤਰੀ ਦੀ ਸੰਗਤ ਨਾ ਕਰੋ। ਆਪਨੇ ਸਮਝਾਇਆ ਕਿ ਕੇਵਲ ਏਸੇ ਪਖੋਂ ਹੀ ਇਨਸਾਨ ਦੂਜੇ ਪਸ਼ੂ ਪੰਛੀਆਂ ਨਾਲੋਂ ਸ੍ਰੇਸ਼ਠ ਹੈ। ਇਹ ਗਲ ਹਮੇਸ਼ਾਂ ਯਾਦ ਰਖੋ ਕਿ ਮਰਦਾਂ ਤੇ ਔਰਤਾਂ ਨੂੰ ਵਧੇਰੇ ਗ੍ਰਹਿਸਤ ਵਿਚ ਮਦਹੋਸ਼ ਨਹੀਂ ਹੋ ਜਾਣਾ ਚਾਹੀਦਾ। ਸਗੋਂ ਲਿੰਗ ਭੁਖ ਉਤੇ ਜਿਥੋਂ ਤਕ ਹੋ ਸਕੇ ਕਾਬੂ ਪਾਉਣਾ ਤੇ ਵਸ ਵਿਚ ਰਖਣਾ ਚਾਹੀਦਾ ਹੈ। ਇਸਤਰੀਆਂ ਲਈ ਪਤੀਬਰਤ ਧਰਮ ਕਾਇਮ ਰਖਣ ਤੇ ਮਰਦਾਂ ਲਈ ਪਤਨੀ ਬ੍ਰਤ ਧਰਮ ਤੇ ਦ੍ਰਿੜ ਰਹਿਣਾ ਜ਼ਰੂਰੀ ਹੈ। ਜਿਥੋਂ ਤਕ ਹੋ ਸਕੇ ਆਪਣੀਆਂ ਜਿਨਸੀ ਖਾਹਿਸ਼ਾਂ ਤੇ ਕਾਬੂ ਪਾਓ। ਆਪ ਜੀ ਦੇ ਸੁੰਦਰ ਉਪਦੇਸ਼ ਦਾ ਸਾਰ ਇਹ ਹੈ ਕਿ ਇਸ ਪ੍ਰਕਾਰ ਉਚ ਸੰਜਮ ਵਿਚ ਰਹਿਣ ਅਤੇ ਗੁਰੂ, ਅਕਾਲ ਪੁਰਖ ਤੇ ਉਸਦੀ ਸਾਰੀ ਰਚੀ ਸ੍ਰਿਸ਼ਟੀ ਦਾ ਸਤਿਕਾਰ ਕਰਨ ਤੇ ਇਹਨਾਂ ਨਾਲ ਪਿਆਰ ਕਰਨ ਸਦਕਾ ਹੀ ਤੁਹਾਨੂੰ ਮਹਾਂ ਆਨੰਦ, ਸਦੀਵੀ ਖੁਸ਼ੀ ਤੇ ਖੁਸ਼ਹਾਲੀ ਨਸੀਬ ਹੋ ਸਕਦੀ ਹੈ।

ਕਾਂਡ ੮

## ਸਤਿਗੁਰੂ ਰਾਮ ਸਿੰਘ ਤੇ ਪੰਜ ਕਕਾਰਾਂ ਦੀ ਰਹਿਤ ਵਿਚ ਰਹਿਣਾ

ਸਤਿਗੁਰਾਂ ਦਾ ਫੁਰਮਾਨ ਹੈ ਕਿ ਐਸਾ ਸਮਾਂ ਆ ਗਿਆ ਹੈ ਜਦ ਕਿ ਹਰ ਨਾਮਧਾਰੀ ਸਿਖ ਲਈ ਪਵਿਤਰ ਕੇਸਾਂ ਤੋਂ ਇਲਾਵਾ, ਕੰਘੇ, ਕੜੇ ਛੋਟੀ ਕਿਰਪਾਨ ਤੇ ਕਛਹਿਰੇ ਦੀ ਰਹਿਤ ਵਿਚ ਪਰਪੱਕ

ਰਹਿਣਾ ਬਹੁਤ ਜ਼ਰੂਰੀ ਹੈ। ਇਹਨਾਂ ਪੰਜਾਂ ਕਕਾਰਾਂ ਦਾ ਧਾਰਨੀ ਹੋਣਾ ਨਿਰਸੰਦੇਹ ਉਹਨਾਂ ਸਿਖਾਂ ਲਈ ਲਾਹੇਵੰਦਾ ਤੇ ਜ਼ਰੂਰੀ ਹੈ ਜਿਹੜੇ ਸਚੇ ਸ਼ਰਧਾਲੂ ਨਾਮਧਾਰੀ ਤੇ ਸਾਦਗੀ, ਨਿਡਰਤਾ, ਨਿਮਰਤਾ, ਦ੍ਰਿੜਤਾ ਅਤੇ ਸੁਚ ਸੰਜਮ ਦੀ ਸਾਕਾਰ ਮੂਰਤੀ ਬਣਨਾ ਚਾਹੁੰਦੇ ਹਨ। ਸਿਖੀ ਦੀਆਂ ਇਹਨਾਂ ਪੰਜਾਂ ਨਿਸ਼ਾਨੀਆਂ ਤੋਂ ਇਲਾਵਾ ਸਤਿਗੁਰੂ ਰਾਮ ਸਿੰਘ ਜੀ ਨੇ ਚਿਟੀ ਉੱਨ ਦੀ ਮਾਲਾ ਬਖਸ਼ੀ ਹੈ ਤੇ ਹਰ ਨਾਮਧਾਰੀ ਨੂੰ ਇਹ ਉਪਦੇਸ਼ ਦਿਤਾ ਹੈ ਕਿ ਉਹ ਸੁਆਸ ਸੁਆਸ ਨਾਮ ਜਪੇ। ਪ੍ਰਭੂ ਸਿਮ-ਰਨ ਵਿਚ ਲੀਨ ਰਹੇ। ਆਪਨੇ ਇਹੀ ਗਾਡੀ ਰਾਹ ਤੇ ਈਸ਼ਵਰ ਪ੍ਰਾਪਤੀ ਦਾ ਸਚ ਰਸਤਾ ਦਸਿਆ ਹੈ।

# ਨਾਮਿਲਵਰਤਣ 'ਤੇ ਸਵਦੇਸ਼ੀ ਲਹਿਰਾਂ ਦੇ ਮੋਢੀ

——ਹਰਬੰਸ ਸਿੰਘ ਨੂਰ

੧੯੦੫ ਵਿਚ ਬੰਗਾਲ ਦੀ ਵੰਡ ਨੇ ਦੇਸ਼ ਭਰ ਵਿਚ ਅੰਗਰੇਜ਼ਾਂ ਵਿਰੁਧ ਮਹਾਨ ਰੋਸ ਦੀ ਇਕ ਲਹਿਰ ਦੌੜਾ ਦਿਤੀ। ਸ਼ਾਂਤਮਈ ਸਤਿਆਗ੍ਰਹਿ, ਸ਼ਾਂਤਮਈ ਨਾ-ਮਿਲਵਰਤਣ ਅਤੇ ਬਿਦੇਸ਼ੀ ਮਾਲ ਦਾ ਬਾਈਕਾਟ, ਅੰਗਰੇਜ਼ ਵਿਰੁਧ ਲੜਾਈ ਕਈ ਵਡੇ ਹਥਿਆਰ ਬਣ ਗਏ। ਪਰ ਕੀ ਇਹ ਪਹਿਲੀ ਵਾਰ ਸੀ ਕਿ ਇਸ ਦੇਸ਼ ਵਿਚ ਅੰਗ-ਰੇਜ਼ਾਂ ਵਿਰੁਧ ਇਹਨਾਂ ਹਥਿਆਰਾਂ ਦੀ ਵਰਤੋਂ ਕੀਤੀ ਗਈ? ਸਪਤਾ-ਹਿਕ ਬੰਦੇ ਮਾਤਰਮ ਨੇ ੧ ਮਾਰਚ ੧੯੦੮ ਦੇ ਪਰਚੇ ਵਿਚ ਇਹ ਨੁਕਤਾ ਉਠਾਇਆ: "ਕਿਸ ਦਿਮਾਗ ਨੇ ਇਹ ਕਾਢ ਕਢੀ, ਕਿਸ ਮੁਖ ਤੋਂ ਇਹ ਆਵਾਜ਼ ਪਹਿਲੀ ਵੇਰ ਬੁਲੰਦ ਹੋਈ, ਇਤਿਹਾਸ ਕਦੇ ਨਹੀਂ ਦਸ ਸਕੇਗਾ।"

ਪਰੰਤੂ, ਭਾਰਤ ਵਿਚ ਆਮ ਵਿਚਾਰ ਇਹੀ ਹੈ ਕਿ ਗਾਂਧੀ

ਜੀ ਏਸ ਲਹਿਰ ਦੇ ਮੋਢੀ ਸਨ ਅਤੇ ਉਹਨਾਂ ਨੇ ਏਸ ਵਿਚਾਰ ਲਈ ਉਤਸ਼ਾਹਤ ਮਹਾਨ ਅਮਰੀਕੀ ਫ਼ਿਲਾਸਫਰ ਹੈਨਰੀ ਡੇਵਡ ਥੋਰੋ ਅਤੇ ਮਹਾਨ ਰੂਸੀ ਸਹਿਤਕਾਰ ਲੀਓ ਟਾਲਸਟਾਏ ਤੋਂ ਲਿਆ ।

ਪਰ ਭਾਰਤ ਦੇ ਪਹਿਲੇ ਸੁਤੰਤਰਤਾ ਸੰਗਰਾਮ ਦੇ ਵਰਸ਼ ੧੮੫੭ ਵਿਚ, ਵੈਸਾਖੀ ਵਾਲੇ ਦਿਨ, ੧੪ ਅਪਰੈਲ ਨੂੰ, ਲੁਧਿਆਣੇ ਤੋਂ ੧੬ ਮੀਲ ਦੂਰ ਇਕ ਛੋਟੇ ਜਿਹੇ ਪਿੰਡ ਭੈਣੀ ਆਲਾ ਵਿਚ, ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਫੌਜ ਵਿਚ ਰਹਿ ਚੁਕੇ ਇਕ ਸਿਪਾਹੀ ਰਾਮ ਸਿੰਘ ਨੇ ਸੁਤੰਤਰਤਾ ਅਤੇ ਸ਼ਾਂਤੀ ਦਾ ਝੰਡਾ ਝੁਲਾਇਆ ਅਤੇ ਜਿਵੇਂ ਸਵਰਗਵਾਸੀ, ਭਾਰਤ ਦੇ ਰਾਸ਼ਟਰਪਤੀ, ਡਾਕਟਰ ਰਜਿੰਦਰ ਪ੍ਰਸ਼ਾਦ ਨੇ ਕਿਹਾ ਸੀ। ਉਸ ਨੇ ਆਪਣੇ ਪੈਰੋਕਾਰਾਂ ਨੂੰ ਇਹ ਪਰੋਗਰਾਮ ਦਿਤਾ।

੧. ਸਰਕਾਰੀ ਨੌਕਰੀਆਂ ਦਾ ਬਾਈਕਾਟ। ੨. ਅੰਗਰੇਜ਼ਾਂ ਦੀਆਂ ਚਲਾਈਆਂ ਵਿਦਿਅਕ ਸੰਸਥਾਵਾਂ ਦਾ ਬਾਈਕਾਟ। ੩. ਅੰਗ-ਰੇਜ਼ ਦੀਆਂ ਅਦਾਲਤਾਂ ਦਾ ਬਾਈਕਾਟ। ੪. ਵਿਦੇਸ਼ੀ ਮਾਲ ਦਾ ਬਾਈਕਾਟ। ੫. ਜਿਹਨਾਂ ਕਾਨੂੰਨਾਂ ਅਤੇ ਹੁਕਮਾਂ ਦੀ ਪਾਲਨਾ ਕਰਨ ਦੀ ਆਗਿਆ ਮਨ ਨਾ ਦੇਂਦਾ ਹੋਵੇ ਉਹਨਾਂ ਦੀ ਪਾਲਣਾ ਕਰਨ ਤੋਂ ਇਨਕਾਰ ਕਰਨਾ।

ਪਰ ਇਹ ਕਿਵੇਂ ਹੋਇਆ ਕਿ ਅੰਗਰੇਜ਼ਾਂ ਨੇ ਗੁਰੂ ਰਾਮ ਸਿੰਘ ਦਾ ਰਸੂਖ ਏਨਾ ਵਧਣ ਦਿਤਾ? ਅੰਗਰੇਜ਼ ਸਰਕਾਰ ਨੇ ਪਹਿਲੇ ਛੇ ਵਰ੍ਹੇ, ਜੇ ਵਿਚਾਰਿਆ,ਤਾਂ ਇਸ਼ ਨੂੰ ਇਕ ਧਾਰਮਕ ਸਮਾਜਕ ਲਹਿਰ ਹੀ ਸਮਝਿਆ। ਨਾਮਧਾਰੀ ਜਾਂ ਕੂਕੇ, ਵਸ ਲਗੇ ਰੇਲ ਗਡੀ ਵਿਚ ਨਹੀਂ ਸਨ ਚੜ੍ਹਦੇ। ਉਹ ਅੰਗਰੇਜ਼ੀ ਡਾਕ ਪ੍ਰਬੰਧ ਨੂੰ ਨਹੀਂ ਸਨ ਵਰਤਦੇ ਸਗੋਂ ਉਹਨਾਂ ਨੇ ਆਪਣਾ ਡਾਕ ਪ੍ਰਬੰਧ ਵਖਰਾ ਕੀਤਾ

ਹੋਇਆ ਸੀ। ਗੁਰੂ ਰਾਮ ਸਿੰਘ ਨੇ ਪੰਜਾਬ ਨੂੰ ੨੨ ਹਿਸਿਆਂ ਵਿਚ ਵੰਡਿਆ ਹੋਇਆ ਸੀ। ਇਹ ਸੂਬੇ ਉਹਨਾਂ ਵਿਚਕਾਰ ਕੜੀ ਹੋਣ ਤੋਂ ਛੁਟ, ਨਾਮਧਾਰੀਆਂ ਦੇ ਆਪੇ ਵਿਚ ਝਗੜੇ ਨਿਬੇੜਨ ਲਈ ਪੰਚਾਂ ਦਾ ਕੰਮ ਵੀ ਕਰਦੇ ਸਨ। ਹਰ ਪਿੰਡ ਲਈ ਇਕ ਪੇਂਡੂ ਜਥੇਦਾਰ ਵੀ ਮੁਕੱਰਰ ਸੀ। ਵਿਦਿਆ ਲਈ ਹਰ ਧਰਮਸ਼ਾਲਾ ਦੇ ਭਾਈ ਨੂੰ ਇਹ ਕੰਮ ਵੀ ਸੌਂਪਿਆਂ ਗਿਆ ਸੀ ਕਿ ਉਹ ਬਚਿਆਂ ਨੂੰ ਪੰਜਾਬੀ ਪੜ੍ਹਾਏ। ਅੰਗ-ਰੇਜ਼ੀ ਵਿਦਿਆ ਦਾਂ ਬਾਈਕਾਟ ਕਰਨ ਲਈ ਉਚ ਵਿਦਿਆ ਦਾ ਹੀ ਤਿਆਗ ਕਰ ਦਿਤਾ ਗਿਆ ਸੀ।

ਮਾਨਚਸਟਰ ਅਤੇ ਲੰਕਾਸ਼ਾਇਰ ਤੋਂ ਮੰਗਵਾਏ ਜਾ ਰਹੇ ਮਿਲ ਦੇ ਕਪੜੇ ਦਾ ਬਾਈਕਾਟ ਕਰਨ ਲਈ ਨਾਮਧਾਰੀਆਂ ਨੇ ਖਦਰ ਦੇ ਵਸਤਰ ਪਹਿਨਣੇ ਸ਼ੁਰੂ ਕਰ ਦਿਤੇ। ਇਹੋ ਖਦਰ, ਬਾਅਦ ਵਿਚ ਗਾਂਧੀ ਜੀ ਦੇ ਸਮੇਂ ਵਿਚ ਦੇਸ਼ ਪਿਆਰ ਦਾ ਚਿੰਨ ਬਣ ਗਿਆ। ਇਹ ਲਹਿਰ ਬਹੁਤਾ ਚਿਰ ਸਰਕਾਰੀ ਮੁਦਾਖਲਤ ਤੋਂ ਮੁਕਤ ਨਾ ਰਹਿ ਸਕੀ। ੧੮੬੩ ਦੀ ਵੈਸਾਖੀ ਤੇ ਅੰਮ੍ਰਿਤਸਰ ਜਾਂਦਿਆਂ ਰਾਹ ਵਿਚ ਗੁਰੂ ਰਾਮ ਸਿੰਘ ਸਿਆਲਕੋਟ ਠਹਿਰੇ,੨੦੦ ਤੋਂ ਵਧੀਕ ਸਿਖ ਤੇ ਸਿੰਘ-ਣੀਆਂ ਆਪ ਦੇ ਨਾਲ ਸਨ। ਉਥੋਂ ਦੇ ਡਿਪਟੀ ਕਮਿਸ਼ਨਰ ਨੇ ਤਫ-ਤੀਸ਼ ਕਰਾਈ ਅਤੇ ਪੰਜਾਬ ਦੇ ਰਾਜਪਾਲ ਨੂੰ ਰਿਪੋਰਟ ਕੀਤੀ ਕਿ ਗੁਰੂ ਰਾਮ ਸਿੰਗ ਕਿਸੇ ਹਾਕਮ ਦਾ ਹੁਕਮ ਨਹੀਂ ਮੰਨਦਾ। ਇਸ ਰਿਪੋਰਟ ਨੇ ਲੈਫਟੀਨੈਂਟ ਗਵਰਨਰ ਨੂੰ ਚਕਾਚੌਂਦ ਕਰ ਦਿਤਾ। ਉਸ ਨੇ ਸੂਬੇ ਦੇ ਸਾਰੇ ਉਚ ਅਧਿਕਾਰੀਆਂ ਨੂੰ ਹੁਕਮ ਘਲਿਆ ਕਿ ਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਚੇਲਿਆਂ ਉਤੇ ਨਜ਼ਰ ਰਖੀ ਜਾਏ।

ਪਹਿਲੀ ਖੁਲੀ ਟਕਰ ੩ ਜੂਨ ੧੮੬੩ ਨੂੰ ਹੋਈ ਜਦ ਗੁਰੂ ਰਾਮ ਸਿੰਘ ਨੇ ਖੋਟੇ ਜ਼ਿਲਾ ਫ਼ੀਰੋਜ਼ਪੁਰ ਵਿਚ, ੬ ਜੋੜੀਆਂ ਦਾ ਵਿਆਹ ਕਰਾਕੇ ਪੁਰਾਣੀ ਬ੍ਰਾਮਣੀ ਮਰਯਾਦਾ ਨੂੰ ਤਿਆਗ ਨਵੀਂ ਤੇ ਘਟ

ਖਰਚ ਆਨੰਦ ਮਰਯਾਦਾ ਦੀ ਪਰਥਾ ਚਾਲੂ ਕੀਤੀ। ਅੰਗਰੇਜ਼ ਹਾਕਮ ਜਾਣਦੇ ਸਨ ਕਿ ਮਲਕਾ ਵਿਕਟੋਰੀਆ ਦੇ ੧੮੫੮ ਦੇ ਐਲਾਨ ਅਨੁਸਾਰ, ਉਹਨਾਂ ਨੂੰ ਆਗਿਆ ਨਹੀਂ ਸੀ ਕਿ ਕਿਸੇ ਧਾਰਮਕ ਮੁਆਮਲੇ ਵਿਚ ਦਖਲ ਦੇਣ ਪਰੰਤੂ ਪੰਜਾਬ ਦੇ ਰਾਜਪਾਲ ਨੇ ਹੁਕਮ ਦੇ ਕੇ ਖੋਟੇ ਵਿਚ ਜੁੜੀਆਂ ਸੰਗਤਾਂ ਨੂੰ ਘਰੋ ਘਰੀਂ ਪਰਤ ਜਾਣ ਦਾ ਹੁਕਮ ਦਿਤਾ। ਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਨਿਕਟੀ ਸਾਥੀਆਂ ਨੂੰ ਕਿਹਾ ਗਿਆ ਕਿ ਉਹ ਭੈਣੀ ਆਲਾ ਪਰਤ ਜਾਣ।

ਹਰ ਕੋਈ ਜਾਣਦਾ ਹੈ ਕਿ ਗੁਰੂ ਰਾਮ ਸਿੰਘ ਵਿਚ ਉਹਨਾਂ ਦੇ ਸਿਖਾਂ ਦਾ, ਜਿਹਨਾਂ 'ਚੋਂ ਕੋਈ ੫,੦੦੦ ਉਸ ਮੇਲੇ ਵਿਚ ਜੜੇ ਹੋਏ ਸਨ, ਸਿਖਰ ਦਾ ਵਿਸ਼ਵਾਸ਼ ਸੀ ਉਹਨਾਂ ਦੀ ਕੋਈ ਆਗਿਆ ਅਜਿਹੀ ਨਹੀਂ ਸੀ ਜਿਸਦੀ ਪਾਲਨਾ ਨਾ ਹੁੰਦੀ ਇਸ ਪਹਿਲੀ ਟਕਰ ਸਮੇਂ ਪੁਲਸ ਦੀ ਨਫ਼ਰੀ ਵੀ ਕੋਈ ਏਡੀ ਨਹੀਂ ਸੀ ਕਿ ਜੇ ਸਿਖ ਟਾਕਰਾ ਕਰਨਾ ਚਾਹੁੰਦੇ ਤਾਂ ਨਾ ਕਰ ਸਕਦੇ। ਪਰੰਤੂ ਗੁਰੂ ਰਾਮ ਸਿੰਘ ਨੇ ਆਪਣੇ ਮਨ ਦੀ ਆਵਾਜ਼ ਦੇ ਅਨੁਕੂਲ ਅਹਿੰਸਾ ਦੀ ਪ੍ਰਤਿਗਿਆ ਅਨੁਕੂਲ ਹੀ ਕਾਰਵਾਈ ਕੀਤੀ ਅਤੇ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਭੈਣੀ ਸਾਹਬ ਪਰਤ ਗਏ। ਉਹਨਾਂ ਨੇ ਇਹ ਇਸ ਲਈ ਕੀਤਾ ਕਿ ਹੋਰ ਕੋਈ ਰਾਹ ਫੜਨ ਦਾ ਕੋਈ ਵਸ਼ੇਸ਼ ਲਾਭ ਵੀ ਨਹੀਂ ਸੀ। ਸਰਕਾਰ ਦਖਲ ਦੇਂਦੀ ਜਾਂ ਨਾ ਮੇਲਾ ਤਾਂ ਖਤਮ ਹੋਣਾ ਹੀ ਸੀ।

ਪਰੰਤੂ ਜਦ ਕਦੇ ਅਧਿਕਾਰੀਆਂ ਨੇ ਆਪ ਨੂੰ ਅਜਿਹੇ ਹੁਕਮ ਦੇਣ ਦਾ ਜਤਨ ਕੀਤਾ ਜਿਹਨਾਂ ਨੂੰ ਪਰਵਾਨ ਕਰਨਾ ਉਹਨਾਂ ਦੀ ਰੁਚੀ ਦੇ ਅਨੁਕੂਲ ਨਹੀਂ ਸੀ ਤਾਂ ਆਪ ਨੇ ਉਹਨਾ ਹੁਕਮਾਂ ਅਤੇ ਕਾਨੂੰਨਾ ਦੀ ਡਟ ਕੇ, ਪਰੰਤੂ ਸ਼ਾਂਤਮਈ ਤਰੀਕੇ ਨਾਲ ਉਲੰਘਣਾ ਕੀਤੀ ਅਤੇ ਹਾਕਮਾਂ ਤੋਂ ਈਨ ਮਨਾਈ।

ਉਦਾਹਰਣ ਵਜੋਂ ੧੮੬੭ ਵਿਚ ਹਾਕਮਾਂ ਨੇ ਦੋ ਵੇਰ ਆਪ ਨੂੰ ਹੁਕਮ ਦਿਤਾ ਕਿ ਉਹ ਗੁਰਧਾਮਾਂ ਦੀ, ਪਹਿਲਾਂ ਅਨੰਦਪੁਰ ਸਾਹਿਬ ਦੀ ਤੇ ਫੇਰ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਯਾਤਰਾ ਨਹੀਂ ਕਰ ਸਕਦੇ। ਪਰ ਸਰਕਾਰ ਕੌਣ ਸੀ ਜੋ ਉਹਨਾ ਨੂੰ ਰੋਕਦੀ। ਉਹਨਾਂ ਨੇ ਡਟ ਕੇ ਐਲਾਨ ਕੀਤਾ ਕਿ ਉਹ ਯਾਤਰਾ ਤੇ ਜਾਣਗੇ ਅਤੇ ਇਵੇਂ ਹੀ ਕੀਤਾ। ਸਰਕਾਰ ਉਹਨਾਂ ਦੇ ਦਰਿੜ੍ਹ ਇਰਾਦੇ ਨੂੰ ਵੇਖ ਕੇ ਝੁਕ ਗਈ। ਇਹ ਜਾਣਦੇ ਹੋਏ ਵੀ ਕਿ ਉਹ ਹੁਕਮਾਂ ਦੀ ਉਲੰਘਣਾ ਕਰ ਰਹੇ ਹਨ, ਹਾਕਮਾਂ ਨੇ ਦਖਲ ਨਾ ਦੇਣ ਵਿਚ ਹੀ ਭਲਾ ਸਮਝਿਆ।

ਪਰੰਤੂ ਉਹਨਾਂ ਨਾਮਧਾਰੀਆਂ ਸਬੰਧੀ ਕੀ, ਜਿਹਨਾਂ ਨੇ ਅੰਮ੍ਰਿਤਸਰ, ਰਾਏਕੋਟ ਅਤੇ ਮਲੇਰ ਕੋਟਲੇ ਵਿਚ ਕਸਾਈਆਂ ਨੂੰ ਕਤਲ ਕੀਤਾ ? ਨਾਮਧਾਰੀਆਂ ਦੀਆਂ ਇਹਨਾਂ ਹਿੰਸਕ ਕਾਰਵਾਈਆਂ ਵਲ ਗੁਰੂ ਰਾਮ ਸਿੰਘ ਦੀ ਕੀ ਰੁਚੀ ਸੀ ?

ਗੁਰੂ ਰਾਮ ਸਿੰਘ ਅੰਗਰੇਜ਼ ਸਰਕਾਰ ਦੀ 'ਫੂਟ ਪਾਓ ਤੇ ਰਾਜ ਕਰੋ' ਦੀ ਨੀਤੀ ਨੂੰ ਚੰਗੀ ਤਰਾਂ ਜਾਣਦੇ ਸਨ। ਲਾਰਡ ਡਿਜ਼ਰਾਇਲੀ ਨੇ ਆਪ ਬਰਤਾਨਵੀ ਪਾਰਲੀਮੈਂਟ ਵਿਚ ੧੮੫੭ ਵਿਚ ਸਵੀਕਾਰ ਕੀਤਾ ਸੀ ਕਿ ਭਾਰਤ ਵਿਚ ਸਾਡੀ ਸ਼ਹਿਨਸ਼ਾਹੀ ਵਾਕਿਹੀ ਫੂਟ ਪਾਓ ਤੇ ਰਾਜ ਕਰੋ ਦੀ ਨੀਤੀ ਤੇ ਪੁਰਾਤਨ ਅਸੂਲ ਤੇ ਹੀ ਆਧਾਰਿਤ ਹੈ।

ਅੰਗਰੇਜ਼ੀ ਹਿੰਦੂਆਂ ਤੇ ਸਿਖਾਂ ਦੇ ਅਤੇ ਵਿਸੇਸ਼ ਤੌਰ ਤੇ ਅੰਮ੍ਰਿਤਸਰ ਦੀ ਪਵਿਤਰ ਨਗਰੀ ਦੇ ਵਸਨੀਕਾਂ ਦੇ ਜਜ਼ਬਾਤ ਤੋਂ ਚੰਗੀ ਤਰਾਂ ਜਾਣੂ ਸੀ, ਕਿਉਂ ਜੋ ਉਹਨਾਂ ਨੇ ਆਪ ੧੮੪੭ ਵਿਚ ਇਹ ਹੁਕਮ ਜਾਰੀ ਕੀਤਾ ਸੀ ਕਿ ਅੰਮ੍ਰਿਤਸਰ ਦੀ ਪਵਿਤਰ ਨਗਰੀ ਵਿਚ ਗਊ ਹਤਿਆ ਨਾ ਕੀਤੀ ਜਾਵੇ। ਪਰੰਤੂ ਆਪਣੀ ਫੂਟ ਪਾਉ ਤੇ ਰਾਜ ਕਰੋ, ਦੀ ਨੀਤੀ ਤੇ ਚਲਦਿਆਂ ਉਹਨਾਂ ਨੇ ਇਹ ਹੁਕਮ ਨੂੰ ਬਦਲ ਦਿਤਾ ਸੀ ਅਤੇ ਸ੍ਰੀ ਅੰਮ੍ਰਿਤਸਰ ਵਿਚ ਗਊ ਦਾ ਮਾਸ, ਗਲੀਆਂ ਅੰਦਰ ਹਾਕਾਂ ਮਾਰਕੇ ਵਿਕਣ ਲਗ ਪਿਆ ਸੀ। ਗੁਰੂ ਰਾਮ ਸਿੰਘ ਦੇ ਕੁਝ ਕੁ ਯੁਵਕ ਸਿੰਘਾਂ ਨੂੰ ਗੁਸਾ ਆਇਆ ਅਤੇ ਉਹਨਾਂ ਨੇ ਕੁਝ ਕੁ ਕਸਾਈਆਂ ਨੂੰ ਮਾਰ ਦਿਤਾ ਜੋ ਹਿੰਦੂਆਂ ਸਿਖਾਂ ਦੇ ਜਜ਼ਬਿਆਂ ਦਾ ਸਤਿਕਾਰ ਕਰਨ ਨੂੰ ਤਿਆਰ ਨਹੀਂ ਸਨ। ਪਰੰਤੂ, ਸਰਕਾਰ ਆਦਮੀਆਂ ਨੂੰ ਨਾ ਫੜ ਸਕੀ ਤੇ ਉਸ ਨੇ ਬਦੋਸ਼ਿਆਂ ਤੇ ਦੋਸ਼ ਲਗਾ ਕੇ ਉਹਨਾਂ ਨੂੰ ਕਟਹਿਰੇ ਵਿਚ ਖੜਾ ਕਰ ਦਿਤਾ। ਗੁਰੂ ਰਾਮ ਸਿੰਘ ਇਹ ਬਰਦਾਸ਼ਤ ਨਹੀਂ ਸਨ ਕਰ ਸਕਦੇ ਕਿ ਬੇਦੋਸ਼, ਜਿਹਨਾਂ ਨੂੰ ਕਿ ਘਟਨਾ ਦਾ ਇਲਮ ਵੀ ਨਹੀਂ ਸੀ, ਦੰਡ ਦੇ ਭਾਗੀ ਬਣਨ। ਉਹਨਾਂ ਨੇ ਜ਼ਿਮੇਵਾਰ ਲੋਕਾਂ ਨੂੰ ਆਗਿਆ ਕੀਤੀ ਕਿ ਉਹ ਆਪਣੇ ਆਪ ਨੂੰ ਪੇਸ਼ ਕਰ ਦੇਣ ਉਹਨਾ ਨੇ ਇਵੇਂ ਹੀ ਕੀਤਾ ਅਤੇ ਹਸਦਿਆਂ ਹਸਦਿਆਂ ਫਾਂਸੀ ਦੇ ਤਖਤੇ ਤੇ ਚੜ੍ਹੇ। ਇਵੇਂ ਹੀ ਗੁਰੂ ਰਾਮ ਸਿੰਘ ਏਸ ਗਲ ਦੇ ਹਕ ਵਿਚ ਨਹੀਂ ਸਨ ਕਿ ਮਲੇਰਕੋਟਲੇ ਦੇ ਕਸਾਈਆਂ ਉਤੇ ਵਾਰ ਕੀਤਾ ਜਾਵੇ। ਪਰੰਤੂ ਜਦ ਉਹਨਾਂ ਦੇ ਕੁਝ ਸਿਖਾਂ ਨੇ ਇਵੇਂ ਕੀਤਾ ਫੜੇ ਗਏ ਅਤੇ

ਤੋਪਾਂ ਨਾਲ ਉਡਾ ਦਿਤੇ ਗਏ ਤਾਂ ਆਪ ਨੇ ਕਿਸੇ ਪਰਕਾਰ ਦੀ ਸਰ-ਗਰਮੀ ਵੀ ਨਾ ਵਿਖਾਈ। ਆਪ ਨੂੰ ਏਸ ਗਲ ਦੀ ਖੁਸ਼ੀ ਹੋਈ ਕਿ ਉਹਨਾਂ ਦੇ ਸਿਖ ਵੰਗਾਰ ਪੈਣ ਤੇ ਆਪਣੇ ਸਿਦਕ ਤੋਂ ਨਹੀ ਟਲੇ। ਗਾਂਧੀ ਜੀ ਵਾਂਗ ਸਾਰੀ ਉਮਰ, ਗੁਰੂ ਰਾਮ ਸਿੰਘ ਜੀ ਵੀ ਸਦਾਚਾਰਕ ਸੁਧਾਰ ਕਰਦੇ ਰਹੇ ਅਤੇ ਦੇਸ਼ ਦੀ ਅਜ਼ਾਦੀ ਲਈ ਸ਼ਾਂਤਮਈ ਯੁਧ ਲੜਦੇ ਰਹੇ। ਨਾ ਮਿਲ ਵਰਤਨ ਅਤੇ ਸਵਦੇਸ਼ੀ ਦੀਆਂ ਲਹਿਰਾਂ ਵਿਚ ਭਾਰਤ ਅੰਦਰ ਮੋਢੀ ਆਪ ਹੀ ਸਨ।

# ਨਾਮਧਾਰੀ ਤੇ ਪੰਜਾਬੀ ਸਾਹਿਤ

ਡਾ: ਕਾਲਾ ਸਿੰਘ ਬੇਦੀ
ਐਮ. ਏ., ਪੀ ਐਚ. ਡੀ.

ਸ੍ਰੀ ਗੁਰੂ ਨਾਨਕ ਦੇਵ ਤੋਂ ਪੂਰਵ, ਬਾਬਾ ਫਰੀਦ ਜੀ ਨੇ ਪੰਜਾਬੀ ਵਿਚ ਸਾਹਿਤ ਰਚਨਾ ਕਰਕੇ ਇਸ ਤਥ ਉਪਰ ਚਾਨਣਾ ਪਾਇਆ ਕਿ ਇਸ ਵੇਲੇ ਆਧੁਨਿਕ ਪੰਜਾਬੀ ਦਾ ਮੁਢਲਾ ਸਰੂਪ ਅਧਿਆਤਮਿਕ ਰਚਨਾ ਦੇ ਯੋਗ ਬਣ ਚੁਕਾ ਸੀ। ਸੂਖਮ ਤੋਂ ਸੂਖਮ ਵਿਚਾਰ ਇਸ ਬੋਲੀ ਵਿਚ ਪ੍ਰਗਟਾਇਆ ਜਾ ਸਕਦਾ ਸੀ। ਇਸ ਸਾਹਿਤ ਤੋਂ ਇਹ ਵੀ ਸੰਕੇਤ ਮਿਲਦਾ ਹੈ ਕਿ ਬਾਬਾ ਫਰੀਦ ਗੰਜ ਸ਼ਕਰ ਦੇ ਸਮੇਂ ਤੇ ਇਸ ਤੋਂ ਪੂਰਵ ਪੰਜਾਬੀ ਸਾਹਿਤ ਹਰਮਨ ਪਿਆਰਾ ਹੋ ਚੁਕਿਆ ਸੀ, ਤਦ ਹੀ ਤੇ ਬਾਬਾ ਫਰੀਦ ਵਰਗੇ ਫਾਰਸੀ ਦੇ ਉਚ ਵਿਦਵਾਨ ਤੇ ਸਾਹਿਤਕਾਰ ਨੂੰ ਪੰਜਾਬੀ ਬੋਲੀ ਵਿਚ ਸਾਹਿਤ ਰਚਨਾ ਕਰਨੀ ਪਈ। ਮੌਖਕ ਰੂਪ ਵਿਚ ਵਾਰ-ਸਾਹਿਤ ਦੀ ਰਚਨਾ ਵੀ ਹੋ ਰਹੀ ਸੀ। ਫੁਟਕਲ ਰੂਪ ਵਿਚ ਕਵੀ ਜਨ ਮਾਤ ਭਾਸ਼ਾ ਵਿਚ ਲਿਖ ਰਹੇ ਸਨ। ਨਾਥ-ਜੋਗੀ ਆਦਿ ਸਾਧ ਭਾਸ਼ਾ-ਪ੍ਰਭਾਵਤ ਪੰਜਾਬੀ ਵਿਚ ਆਪਣੇ ਵਿਚਾਰ ਪੇਸ਼ ਕਰ ਰਹੇ ਸਨ, ਪਰ ਦਿਨੋਂ ਦਿਨ ਫਾਰਸੀ ਭਾਸ਼ਾ, ਰਾਜਸੀ ਭਾਸ਼ਾ ਹੋਣ ਦੇ ਨਾਤੇ ਆਮ ਜਨਤਾ ਵਿਚ ਘਰ ਕਰਦੀ ਜਾ ਰਹੀ ਸੀ। ਲੋਕ ਮਾਣ ਤੇ ਪ੍ਰਤਿਸ਼ਟਾ ਪ੍ਰਾਪਤੀ ਲਈ ਦੇਸ਼ੀ ਭਾਸ਼ਾ ਵਲੋਂ ਮੂੰਹ ਮੋੜ ਰਹੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਪ੍ਰਵਿਰਤੀ ਦਾ ਅਹਿਸਾਸ ਕੀਤਾ ਅਤੇ ਪੰਜਾਬੀ ਬੋਲੀ ਅਤੇ ਪੰਜਾਬੀ ਸਾਹਿਤ ਵਿਚ ਇਕ ਨਵਾਂ ਮੋੜ ਲਿਆਂਦਾ। ਜਨਤਾ ਨੂੰ ਜ਼ੋਰਦਾਰ ਸ਼ਬਦਾਂ ਵਿਚ ਮਾਤ-ਭਾਸ਼ਾ ਪੰਜਾਬੀ ਅਪਨਾਉਣ ਲਈ ਜ਼ਬਰਦਸਤ ਪਰੇਰਣਾ ਦਿਤੀ, ਤੇ ਆਪ ਖੁਦ ਗੁਰਦੇਵ ਨੇ ਪੰਜਾਬੀ ਵਿਚ ਸਾਹਿਤ ਰਚਨਾ ਕੀਤੀ। ਆਪ ਜੀ ਦੀਆਂ ਇਹਨਾਂ

---

ਗੁਰੂ ਦੇਵ ਦੀ ਬਾਣੀ ਲੋਕ ਕਲਿਆਣ ਉਪਰ ਅਧਾਰਤ ਹੈ। ਇਸ ਲਈ ਆਪ ਜੀ ਨੇ ਪੰਜਾਬੀ, ਮਿਸੀ ਪੰਜਾਬੀ, ਸਾਧ ਭਾਸ਼ਾ ਪ੍ਰਭਾਵਤ ਪੰਜਾਬੀ ਵਰਤੀ ਹੈ।

ਨਿਰਸੁਾਰਥ ਅਤੇ ਅਣਥਕ ਕੋਸ਼ਸਾਂ ਦੇ ਸਦਕੇ ਪੰਜਾਬੀ ਸਾਹਿਤ ਦੀ ਮਜ਼ਬੂਤ ਨੀਂਹ ਰਖੀ ਗਈ। ਗੁਰੂਦੇਵ ਦੀਆਂ ਪਾਈਆਂ ਲੀਹਾਂ ਉਪਰ ਬਾਕੀ ਸਾਹਿਤ-ਕਾਰ ਗੁਰੂ ਸਾਹਿਬਾਨ ਨੇ ਤੁਰਦਿਆਂ ਹੋਇਆਂ ਪੰਜਾਬੀ ਬੋਲੀ ਅਤੇ ਸਾਹਿਤ ਨੂੰ ਭਾਗ ਲਾਏ। ਇਹੋ ਸਿਲਸਲਾ ਅਗੇ ਤੋਂ ਅਗੇ ਤੁਰਦਾ ਗਿਆ। ਪੰਜਾਬ ਨਿਵਾਸੀ ਹਿੰਦੂਆਂ ਅਤੇ ਮੁਸਲਮਾਨ ਕਵੀਆਂ ਨੇ ਦੇਸ਼ ਤੇ ਬੋਲੀ ਪਰੇਮ ਦੇ ਅਧਾਰ ਉਪਰ ਪੰਜਾਬੀ ਸਾਹਿਤ ਦੀ ਮੀਰੀ ਵਿਚ ਸ਼ਲਾਘਾ ਯੋਗ ਹਿਸਾ ਪਾਇਆ। ਕਿਸਾਕਾਰ ਮੁਸਲਮਾਨ ਕਵੀਆਂ ਨੇ ਪੰਜਾਬੀ ਦਾ ਠੁਕ ਬਨਿਆ, ਤੇ ਇਸ ਵਿਚ ਫਾਰਸੀ ਸ਼ਬਦਾਂ ਨੂੰ ਰਲਾ ਕ ਇਕ ਬਹੁਤ ਹੀ ਸਵਾਦਲੀ ਤੇ ਹਰਮਨ ਪਿਆਰੀ ਲੋਕ ਬੋਲੀ ਬਣਾ ਦਿਤਾ। ਮਹਾਰਾਜਾ ਰਣਜੀਤ ਸਿੰਘ ਦੇ ਗੁਰੂ ਧਾਮ ਜਾਣ ਮਗਰੋਂ ਪੰਜਾਬ ਉਪਰ ਅੰਗਰੇਜ਼ਾਂ ਦਾ ਰਾਜ ਕਾਇਮ ਹੋ ਗਿਆ। ਅੰਗਰੇਜ਼ ਪਾਦਰੀਆਂ ਨੇ ਸੂਫੀਆਂ ਵਾਂਗੂੰ ਆਪਣੇ ਧਰਮ ਦਾ ਪ੍ਰਚਾਰ ਕਰਨ ਲਈ ਪੰਜਾਬੀ ਬੋਲੀ ਨੂੰ ਆਪਣਾ ਮਾਧਿਅਮ ਬਣਾਇਆ। ਤੇ ਇਝ ਪੰਜਾਬੀ ਬੋਲੀ ਅਤੇ ਪੰਜਾਬੀ ਸਾਹਿਤ ਵਿਚ ਯੋਗਦਾਨ ਦਿਤਾ ਜੋ ਸ਼ਲਾਘਾ ਯੋਗ ਹੈ। ਇਸ ਸਮੇਂ **ਨਾਮਧਾਰੀ ਗੁਰੂ ਰਾਮ ਸਿੰਘ** ਜੀ ਕਾਰਜ਼ ਖੇਤਰ ਵਿਚ ਉਤਰਦੇ ਹਨ। ਅੰਗਰੇਜ਼ਾਂ ਦੇ ਨਾਲ ਅੰਗਰੇਜ਼ੀ ਭਾਸ਼ਾ ਤੇ ਅੰਗਰੇਜ਼ੀ ਸਾਹਿਤ ਦਾ ਪ੍ਰਚਾਰ **ਪੰਜਾਬ** ਵਿਚ ਸ਼ੁਰੂ ਹੋ ਜਾਂਦਾ ਹੈ। ਉਰਦੂ ਭਾਸ਼ਾ ਪੰਜਾਬ ਦੀ ਮੁਢਲੀ ਸਿਖਿਆ ਦਾ ਅੰਗ ਬਣਨੀ ਸ਼ੁਰੂ ਹੋ ਜਾਂਦੀ ਹੈ। ਆਮ ਲੋਕਾਂ ਦਾ ਕਾਰ ਵਿਹਾਰ ਸਰਕਾਰੀ ਤੌਰ ਤੇ ਉਰਦੂ ਵਿਚ ਜ਼ੋਰ ਫੜ ਜਾਂਦਾ ਹੈ। ਗੁਰੂ ਨਾਨਕ ਦੇਵ ਦੇ ਸਮੇ ਵਾਲੀ ਭਾਸ਼ਾਈ ਸ਼ਮਸਿਆ ਪੈਦਾ ਹੋ ਜਾਂਦੀ ਹੈ। ਇਹਨਾਂ ਕਠਿਨ ਸਮਿਆਂ ਵਿਚ ਗੁਰੂ ਰਾਮ ਸਿੰਘ ਜੀ ਸਚੇ ਬੀਰ ਭਾਰਤ-ਮਾਤਾ ਦੇ ਸਪੁਤਰ ਦੇ ਰੂਪ ਵਿਚ ਅਗੇ ਆਉਂਦੇ ਹਨ, ਤੇ ਪੰਜਾਬੀ ਭਾਸ਼ਾ ਅਤੇ ਪੰਜਾਬੀ ਸਾਹਿਤ ਰਚਨਾ ਲਈ ਜ਼ਬਰਦਸਤ ਪਰੇਰਣਾ ਦਿੰਦੇ ਹਨ। ਅਜ ਤਕ ਨਾਮਧਾਰੀਆਂ ਵਿਚ ਪੰਜਾਬੀ ਭਾਸ਼ਾ ਤੇ ਪੰਜਾਬੀ ਸਾਹਿਤ ਲਈ ਅਣਥਕ ਕੋਸ਼ਸ਼ਾਂ ਲਗਾਤਾਰ ਜਾਰੀ ਹਨ। ਸਾਨੂੰ ਇਥੇ ਅਫਸੋਸ ਨਾਲ ਕਹਿਣਾਂ ਪੈਂਦਾ ਹੈ ਕਿ ਪੰਜਾਬੀ ਸਾਹਿਤ ਦੇ ਇਤਿ-ਹਾਸਕਾਰਾਂ ਅਜੇ ਤਕ ਨਾਮਧਾਰੀ-ਪੰਜਾਬੀ-ਸਾਹਿਤ-ਸੇਵਾ ਬਾਰੇ ਬਹੁਤ ਹੀ ਘਟ ਲਿਖਿਆ ਹੈ। ਇਸ ਵੇਲੇ ਲੋੜ ਇਸ ਗਲ ਦੀ ਹੈ ਕਿ ਸੁਤੰਤਰ ਭਾਰਤ ਵਿਚ ਸਾਡਾ ਅਸਲੀ ਇਤਿਹਾਸ ਸਾਹਮਣੇ ਆਵੇ। ਹਿੰਦ-ਆਰਿਆਈ ਭਾਸ਼ਾਵਾਂ ਵਿਚ

ਰਚਿਤ ਸਾਹਿਤ ਦਾ ਇਤਿਹਾਸ ਵੀ ਅਸਲੀ ਰੂਪ ਵਿਚ ਜਨਤਾ ਦੇ ਸਾਹਮਣੇ ਆਵੇ। ਅਜ ਭਾਰਤ ਵਿਚ ਬਦੇਸ਼ੀ ਰਾਜ ਹਨੀਂ ਜਿਸ ਕਾਰਨ ਕਿਸੇ ਵੇਲੇ ਕੂਕਿਆਂ ਨੂੰ ਰਾਜ ਵਿਦਰੋਹੀ ਕਿਹਾ ਜਾਂਦਾ ਸੀ, ਉਹਨਾਂ ਦਾ ਹਰ ਜਤਨ ਰਾਜ ਵਿਰੁਧ ਸਮਝਿਆ ਜਾਂਦਾ ਸੀ। ਨਾਮਧਾਰੀ ਪੰਜਾਬੀ-ਸੇਵਾ ਵਲੋਂ ਅਨਗਹਿਲੀ ਕਰਨੀ ਇਕ ਇਤਿਹਾਸਕ ਗਲਤੀ ਹੈ। ਇਸ ਇਤਿਹਾਸ ਸਚਾਈ ਵਲ ਸਾਹਿਤ-ਕਾਰਾਂ ਦੀ ਰੁਚੀ ਵਧਾਉਣ ਲਈ ਅਸੀਂ ਪਹਿਲੋਂ ਗੁਰੂ ਰਾਮ ਸਿੰਘ ਜੀ ਦੀ ਸੰਖੇਪ ਜੀਵਨੀ ਪੇਸ਼ ਕਰਕੇ, ਉਹਨਾਂ ਦੀ ਪੰਜਾਬੀ ਭਾਸ਼ਾ ਤੇ ਸਾਹਿਤ ਸੇਵਾ ਬਾਰੇ ਆਪਣੇ ਵਿਚਾਰ ਪੇਸ਼ ਕਰਾਂਗੇ। ਤੇ ਨਾਮਧਾਰੀ ਸਿੰਘ ਜੋ ਪੰਜਾਬੀ-ਸੇਵਾ ਅਜ ਤਕ ਕਰਦੇ ਚਲੇ ਆ ਰਹੇ ਹਨ, ਉਸ ਦਾ ਸੰਖੇਪ ਜਿਹਾ ਖਾਕਾ ਵੀ ਪੇਸ਼ ਕਰਾਂਗੇ। ਆਸ ਹੈ ਕਿ ਸਾਡੇ ਖੋਜੀ ਵਿਦਵਾਨ, ਆਪਣੀ ਖੋਜ ਦੇ ਅਧਾਰ ਉਪਰ ਇਸ ਲੁਕੀ ਸੇਵਾ ਉਪਰ ਪੂਰਾ-ਪੂਰਾ ਚਾਨਣਾ ਪਾਕੇ ਜਨਤਾ ਨੂੰ ਨਿਹਾਲ ਕਰਨਗੇ। ਹੋਰ ਵੀ ਐਸੀਆਂ ਸੰਸਥਾਵਾਂ ਹਨ, ਜਿਨਾਂ ਨੇ ਪੰਜਾਬੀ ਸਾਹਿਤ ਦੀ ਮੀਰੀ ਵਿਚ ਯੋਗ ਦਾਨ ਦਿਤਾ ਹੈ, ਉਨਾਂ ਬਾਰੇ ਵੀ ਆਉਣ ਵਾਲੇ ਸਮਿਆਂ ਵਿਚ ਵਿਚਾਰ ਕੀਤੀ ਜਾਵੇਗੀ, ਤੇ ਉਨਾਂ ਦੀਆਂ ਘਾਲਨਾਵਾਂ ਦੀ ਕਦਰ ਤੇ ਕੀਮਤ ਪਾਈ ਜਾਵੇਗੀ।

## ਗੁਰੂ ਰਾਮ ਸਿੰਘ ਜੀ—

ਸਿਖ ਧਰਮ ਦੇ ਇਤਿਹਾਸ ਵਿਚ **ਨਾਮਧਾਰੀ** ਵਿਚਾਰ ਧਾਰਾ ਇਕ ਬਹੁਤ ਹੀ ਮਹਤਵ ਪੂਰਣ ਸਥਾਨ ਰਖਦੀ ਹੈ। ਇਸ ਵਿਚਾਰ-ਧਾਰਾ ਦੇ ਸੰਚਾਲਕ ਗੁਰੂ ਰਾਮ ਸਿੰਘ ਜੀ ਹਨ। ਆਪ ਜੀ ਦਾ ਜਨਮ ੩ ਫਰਵਰੀ ੧੮੧੬ ਈ: ਵਾਲੇ ਦਿਨ ਹਿਠਾੜ-ਸਤਲੁਜ ਦੇ ਜਿਲਾ ਲੁਧਿਆਣਾ, ਪੰਜਾਬ

---

†ਸਾਡਾ ਇਥੇ ਭਾਵ ਰਾਧੇਸੁਆਮੀ ਲਹਿਰ ਤੋਂ ਹੈ। ਬਾਬਾ ਸਾਵਣ ਸਿੰਘ ਜੀ ਨੇ ਆਪਣੇ ਗਰੰਥਾਂ ਵਿਚ ਬੋਲੀ ਅਤੇ ਸਾਹਿਤ ਦੇ ਪਖੋਂ ਕਾਫੀ ਕੰਮ ਕੀਤਾ ਹੈ। ਸਾਹਿਤਕਾਰਾਂ ਦਾ ਧਰਮ ਹੈ ਕਿ ਉਹ ਨਿਰਪਖਤਾ ਤੋਂ ਕੰਮ ਲੈਕੇ ਹਰ ਉਸ ਸੰਸਥਾ ਦੇ ਸਾਹਿਤਕਾਰ ਦੀ ਦਾਦ ਦੇਣ ਜਿਸਨੇ ਵੀ ਪੰਜਾਬੀ ਬੋਲੀ ਅਤੇ ਪੰਜਾਬੀ ਸਾਹਿਤ ਦੇ ਵਿਕਾਸ ਵਿਚ ਹਿਸਾ ਪਾਇਆ ਹੈ।

ਦੇ ਪਿੰਡ ਰਾਈਆਂ-ਭੈਣੀ ਵਿਚ ਹੋਇਆਂ। ਇਹਨਾਂ ਦੇ ਪਿਤਾ ਨਾਂ ਜੱਸਾ ਸਿੰਘ ਸੀ, ਤੇ ਮਾਤਾ ਦਾ ਨਾਂ ਸਦਾ ਕੌਰ ਸੀ। ਇਸ ਪਿੰਡ ਵਿਚ ਹੀ ਆਪ ਜੀ ਦਾ ਪਾਲਣ-ਪੋਸ਼ਣ ਸ਼ੁਰੂ ਹੋਇਆ। ਜਿਸ ਵਾਯੂ ਮੰਡਲ ਵਿਚ ਆਪ ਜੀ ਦੀ ਬਾਲ-ਅਵਸਥਾ ਬਤੀਤ ਹੋਈ, ਉਹ ਬਿਲਕੁਲ ਸਾਦਗੀ ਭਰਪੂਰ ਪੇਂਡੂ ਸੀ। ਆਪ ਜੀ ਦੇ ਪਿਤਾ ਦਸਾਂ ਨੌਹਾਂ ਦੀ ਕਿਰਤ ਅਤੇ ਮਿਹਨਤ-ਮੁਸ਼ਕਤ ਕਰਕੇ ਰੋਟੀ ਉਤਪਨ ਕਰਦੇ ਸਨ, ਅਤੇ ਮਾਤਾ, ਬੜੇ ਸੰਤੁਸ਼ਟ ਹਿਰਦੇ ਨਾਲ, ਸਬਰ ਸ਼ੁਕਰ ਕਰਕੇ ਘਰ ਦਾ ਕੰਮ ਕਾਜ ਚਲਾਉਂਦੀ ਸੀ। ਗੁਰੂ ਰਾਮ ਸਿੰਘ ਜੀ ਦੇ ਛੋਟੇ ਭਰਾ ਬੁਧ ਸਿੰਘ ਜੀ ਸਨ ਤੇ ਇਕ ਭੈਣ ਸਾਹਿਬ ਕੌਰ ਸੀ, ਜਿਹੜੀ ਰਾਏਪੁਰ ਦੇ ਕਾਬਲ ਸਿੰਘ ਨਾਲ ਵਿਆਹੀ ਹੋਈ ਸੀ। ਘਰੇਲੂ ਵਾਤਾਵਰਣ ਸ਼ਾਂਤੀ ਪੂਰਣ ਸੀ, ਜਿਸ ਵਿਚ ਕਲਾ-ਕਲੇਸ਼ ਨਾਂ ਨੂੰ ਵੀ ਨਹੀਂ ਸੀ। ਪਿਤਾ ਦੀ ਬੈਠਕ ਪਿੰਡ ਦੇ ਪਤਵੰਤਿਆਂ ਤੇ ਬੁਧੀਮਾਨਾਂ ਦੇ ਵਿਚਾਰ-ਵਿਮਰਸ਼ ਦੀ ਥਾਂ ਸੀ। ਬਾਬਾ ਜਸਾ ਸਿੰਘ ਪਿੰਡ ਵਿਚ ਆਪਣੀ ਸ਼ਰਾਫਤ ਅਤੇ ਸੁਲ੍ਹਾ-ਕੁਲ ਰੁਚੀ ਲਈ ਪ੍ਰਸਿਧ ਸੀ। ਭੈਣੀ ਛੋਟਾ ਜਿਹਾ ਪਿੰਡ ਹੈ ਜਿਸ ਵਿਚ ਭੂਮੀ (ਜ਼ਮੀਨ) ਦੇ ਮਾਲਕ ਆਮ ਕਰਕੇ ਜਟ ਹਨ। ਭੈਣੀ ਦੇ ਆਸ-ਪਾਸ ਪਿੰਡਾਂ ਵਿਚ ਵੀ ਜਟਾਂ ਦੀ ਹੀ ਮਾਲਕੀ ਹੈ। ਇਥੋਂ ਦੇ ਕਾਰੀਗਰ ਸਿੰਘਾਂ (ਤਰਖਾਣ-ਰਾਮਗੜ੍ਹੀਏ) ਤੇ ਜਟਾਂ ਦੇ ਗੋਤ੍ਰ ਵੀ ਆਪਸ ਵਿਚ ਮਿਲਦੇ ਹਨ, ਜਿਸਦਾ ਕਾਰਨ ਇਹ ਸੀ, ਕਿ ਕਿਸੇ ਸਮੇਂ ਲੋੜ ਪੈਣ ਤੇ ਕੁਝ ਜਟਾਂ ਨੇ ਤਰਖਾਣਾ ਕੰਮ ਕਰਨਾ ਸ਼ੁਰੂ ਕਰ ਦਿਤਾ। ਗੁਰੂ ਰਾਮ ਸਿੰਘ ਜੀ ਦੇ ਪੂਰਵਜ ਵੀ ਇਨ੍ਹਾਂ ਵਿਚੋਂ ਹੀ ਸਨ।

ਜਦ ਗੁਰੂ ਰਾਮ ਸਿੰਘ ਜੀ ਪੰਜ ਸਾਲ ਦੇ ਹੋਏ ਤਦ ਆਪ ਜੀ ਦੀ ਕੁੜਮਾਈ (ਮੰਗਣੀ) ਧਰੌੜ ਪਿੰਡ ਦੇ ਸਾਹਬੂ ਨਾਮੀ ਤਰਖਾਣ ਦੀ ਸਪੁਤਰੀ ਜਸਾਂ ਨਾਲ ਹੋ ਗਈ ਅਤੇ ਸੱਤ ਸਾਲ ਦੀ ਉਮਰ ਵਿਚ ਹੀ ਆਪ ਜੀ ਦੀ ਸ਼ਾਦੀ-ਖਾਨਾ-ਆਬਾਦੀ (ਵਿਆਹ) ਵੀ ਹੋ ਗਈ। ਇਸ ਅਲਪ ਆਯੂ ਵਿਚ, ਘਰੇਲੂ ਗੁਰਮੁਖ-ਵਾਤਾਵਰਣ ਦੇ ਪ੍ਰਭਾਵ ਥੱਲੇ ਗੁਰੂ ਰਾਮ ਸਿੰਘ ਜੀ ਨੇ ਬਹੁਤ ਸਾਰੀ ਗੁਰਬਾਣੀ ਜ਼ੁਬਾਨੀ ਯਾਦ ਕਰ ਲਈ ਸੀ। ਅੰਮ੍ਰਿਤ ਵੇਲੇ ਅਤੇ ਸੰਧਿਆ ਵੇਲੇ ਇਹ ਸਤ ਸਾਲਾ ਬਾਲਕ ਇਕਾਂਤ ਬੈਠ ਕੇ ਜਪੁਜੀ ਸਾਹਿਬ ਤੇ ਰਹਿਰਾਸ ਦਾ ਪਾਠ ਸ਼ਰਧਾਪੂਰਵਕ ਕਰਦਾ ਹੁੰਦਾ ਸੀ। ਨੌ ਸਾਲਾਂ ਦੀ

ਅਵਸਥਾ ਵਿਚ ਆਪ ਜੀ ਨੇ ਆਪਣੇ ਪਿਤਾ ਅਤੇ ਘਰ ਦੇ ਕੰਮ-ਕਾਜਾਂ ਵਿਚ ਵੀ ਹਥ-ਵਟਾਣਾ ਸ਼ੁਰੂ ਕਰ ਦਿਤਾ। ਇਸ ਪੇਂਡੂ ਜੀਵਨ ਵਿਚ ਗੁਰੂ ਰਾਮ ਸਿੰਘ ਜੀ ਨੇ ਬਹੁਤ ਕੁਝ ਸਿਖਿਆ ਤੇ ਆਪਣੇ ਹਾਣੀ ਮੁੰਡਿਆਂ ਨਾਲ ਇਤਨਾ ਪ੍ਰੇਮ ਵਧਾਇਆ ਕਿ, ਉਨਾਂ ਦੇ ਇਸ ਬਚਪਨ ਦੇ ਮਿਤ੍ਰਾਂ ਨੇ ਅੰਤ ਤਕ ਆਪ ਜੀ ਦਾ ਸਾਥ ਖਿੜੇ ਮਥੇ ਨਿਭਾਇਆ।

ਬਾਬੇ ਜਸੇ ਨੇ ਇਕ ਵਾਰ ਆਪ ਜੀ ਨੂੰ ਬਿਲਗਾ ਪਿੰਡ ਦੇ ਇਕ ਸੰਤ ਪਾਸ ਸਿਖਿਆ (ਵਿਦਿਆ) ਲੈਣ ਲਈ ਭੇਜਿਆ, ਪਰ ਗੁਰੂ ਰਾਮ ਸਿੰਘ ਜੀ ਇਥੇ ਜ਼ਿਆਦਾ ਸਮਾਂ ਨਹੀਂ ਰਹੇ, ਛੇਤੀ ਹੀ ਵਾਪਸ ਭੈਣੀ ਆ ਗਏ ਤੇ ਮੁੜ ਘਰ ਦੇ ਕੰਮ ਵਿਚ ਹੀ ਸੰਲਗਨ ਹੋ ਗਏ। ਮਾਤਾ ਸਦਾ ਕੌਰ ਧਰਮ ਰੁਚੀ ਦੀ ਸੀ, ਜਿਸ ਨੇ ਇਸ ਸਮੇਂ, ਸ਼ਿਵਾ ਜੀ ਦੀ ਮਾਤਾ ਵਾਂਗ ਗੁਰੂ ਰਾਮ ਸਿੰਘ ਜੀ ਦੇ ਹਿਰਦੇ ਵਿਚ ਗੁਰੂ-ਘਰ ਦਾ ਪ੍ਰੇਮ ਕੁਟ ਕੁਟ ਕੇ ਭਰ ਦਿਤਾ। ਸਰਧਾ, ਭਗਤੀ, ਨਿਰਭੈਤਾ ਅਤੇ ਦ੍ਰਿੜ੍ਹਤਾ ਦੇ ਗੁਣ ਮਾਤਾ ਰਾਹੀਂ ਗੁਰੂ ਰਾਮ ਸਿੰਘ ਜੀ ਦੇ ਕੋਮਲ ਹਿਰਦੇ ਵਿਚ ਅੰਕਿਤ ਹੋ ਗਏ। ਆਪ ਜੀ ਦਾ ਬਹਿਨੋਈ (ਜੀਜਾ-ਭਣਵੱਈਆ) ਕਾਬਲ ਸਿੰਘ ਫੌਜ ਵਿਚ ਨੌਕਰ ਸੀ। ਸਨ ੧੮੩੬ ਈ: ਵਿਚ ਕਾਬਲ ਸਿੰਘ ਲਾਹੌਰ ਤੋਂ ਆਪਣ ਪਿੰਡ ਰਾਏਪੁਰ ਛੁਟੀ ਕਟਣ ਆਇਆ। ਕਾਬਲ ਸਿੰਘ ਲਾਹੌਰ ਦਰਬਾਰ ਦੇ ਤੋਪਖਾਨੇ ਵਿਚ ਗੋਲੰਦਾਜ਼ ਸੀ। ਨੌਕਰੀ ਉਪਰ ਵਾਪਸ ਜਾਂਦਿਆਂ ਹੋਇਆਂ ਕਾਬਲ ਸਿੰਘ ਆਪ ਜੀ ਨੂੰ (ਰਾਮ ਸਿੰਘ) ਆਪਣੇ ਨਾਲ ਲਾਹੌਰ ਲੈ ਗਿਆ ਅਤੇ ਆਪ ਜੀ ਨੂੰ ਫੌਜ ਵਿਚ ਭਰਤੀ ਕਰਵਾ ਦਿਤਾ। ਸੈਨਿਕ ਜੀਵਨ ਵਿਚ ਆਪ ਜੀ ਨੇ ਭਜਨ-ਬੰਦਗੀ, ਇਬਾਦਤ-ਰਿਆਜ਼ਤ ਵਲ ਬਹੁਤ ਧਿਆਨ ਦਿਤਾ। ਸੈਨਾਂ ਦੇ ਫ਼ਰਜ਼ ਅਦਾ ਕਰਦਿਆਂ ਹੋਇਆਂ ਵੇਹਲੇ ਸਮੇਂ ਵਿਚ ਆਪ ਜੀ ਨੇ ਵਿਦਿਆ ਪ੍ਰਾਪਤ ਕੀਤੀ ਅਤੇ ਆਪਣੇ ਨਿਜੀ ਜੀਵਨ ਨੂੰ ਇਕ ਨਵੇਂ ਸਚੇ ਵਿਚ ਢਾਲਿਆ। ਸੈਨਿਕ ਕੰਮ ਤੋਂ ਵੇਹਲ ਪਾਕੇ ਆਪ ਗੁਰਦੁਆਰੇ ਜਾਂਦੇ ਅਤੇ ਬਾਣੀ ਅਤੇ ਕੀਰਤਨ ਸ਼ਰਧਾ ਅਤੇ ਪ੍ਰੇਮ ਨਾਲ ਸਰਵਣ ਕਰਦੇ।

ਮਹਾਰਾਜਾ ਰਣਜੀਤ ਸਿਘ ਜੀ ਦੇ ਗਰਧਾਮ ਪਧਾਰਨ ਮਗਰੋਂ ਸਿਖ ਫੌਜਾਂ, ਪੰਜਾਬ ਦੀ ਜਨਤਾ ਅਤੇ ਸਿਖ ਧਰਮ ਦੇ ਉਸ ਵੇਲੇ ਦੇ ਆਗੂਆਂ ਵਿਚ ਢੇਰ ਸਾਰੀ ਤਬਦੀਲੀ ਆ ਗਈ ਸੀ। ਲੋਕ ਉਸਾਰੂ ਸ਼ਕਤੀਆਂ ਨੂੰ ਤਰਕ

ਕਰਕੇ ਢਾਹੂ ਪਰਵਿਰਤੀਆਂ ਵਿਚ ਸੰਲਗਨ ਹੋ ਗਏ। ਲਾਹੌਰ ਦਰਬਾਰ ਦੀ ਸੈਨਿਕ ਨੌਕਰੀ ਦੇ ਸਮੇਂ ਹੀ ਗੁਰੂ ਰਾਮ ਸਿੰਘ ਜੀ ਨੇ ਆਮ ਜਨਤਾ ਤੇ ਸਿਖਾਂ ਦੀਆਂ ਰੁਚੀਆਂ ਤੇ ਉਸ ਵੇਲੇ ਦੀਆਂ ਪਰਸਥਿਤੀਆਂ ਨੂੰ ਦੇਖਕੇ ਇਹ ਸਿਟਾ ਕਢਿਆ ਕਿ ਸਿਖਾਂ ਦਾ ਧਾਰਮਿਕ ਪਤਨ ਤੇ ਰੋਜ਼ ਬਰੋਜ਼ ਸਿਖ-ਸਮਾਜ ਵਿਚ ਸ਼ਾਮਲ ਹੁੰਦੀਆਂ ਕੁਰੀਤੀਆਂ, ਸਿਖਾਂ ਦੇ ਰਾਜ ਨੂੰ ਜਰੂਰ ਇਕ ਦਿਨ ਨਸ਼ਟ ਕਰ ਦੇਣਗੀਆਂ। ਇਸ ਅਨੁਭਵ ਦੇ ਅਧਾਰ ਤੇ ਆਪ ਜੀ ਨੇ ਕੁਦਰਤੀ ਤੌਰ ਤੇ ਇਹ ਕਹਿਣਾ ਸ਼ੁਰੂ ਕਰ ਦਿਤਾ :-

> ਸਿਖ ਸਰਦਾਰ ਤੇ ਖਾਲਸਾ ਹੁਣ ਮਲੇਛਾਂ ਵਰਗੇ ਨੀਚ ਕੰਮ ਕਰਨ ਲਗ ਪਏ ਹਨ, ਇਹ ਮਰਨਗੇ, ਡੁਬਣਗੇ ਤੇ ਗਲਣਗੇ ਅਤੇ ਆਪਣ ਨਾਲ ਸਿਧੀ-ਸਾਧੀ ਜਨਤਾ ਨੂੰ ਵੀ ਖਾਰੇ ਸਮੁੰਦਰ ਵਿਚ ਡੋਬ ਦੇਣਗੇ। ਸਿਖ ਆਪਣੇ ਉਚ-ਅਚਾਰਣ ਤੋਂ ਡਿਗ ਚੁਕੇ ਹਨ ਹੁਣ ਇਨ੍ਹਾਂ ਦਾ ਅੰਤ ਜਰੂਰ ਹੋਵੇਗਾ।

ਇਸ ਪ੍ਰਕਾਰ ਦੇ ਬਚਨ ਕਹਿਣ ਤੇ ਆਪ ਜੀ ਨੂੰ ਕਠੋਰ ਦੰਡ ਵੀ ਦਿਤੇ, ਪਰ ਆਪ ਜੀ ਕੌਮ ਦੀ ਵਿਗੜੀ ਹੋਈ ਹਾਲਤ ਨੂੰ ਦਸਣ ਤੋਂ ਡਰੇ ਨਹੀਂ ਜਦ ਆਪ ਜੀ ਦੀ ਰੈਜਿਮੇਂਟ ਅੰਗ੍ਰੇਜ਼ਾਂ ਨਾਲ ਯੁਧ ਕਰਨ ਲਈ 'ਹਰੀਕੇ ਪਤਨੇ' ਪੁਜੀ, ਤਦ ਆਪ ਜੀ ਨੇ ਸਿਖਾਂ ਦੀਆਂ ਫੌਜਾਂ ਦ ਰਵੱਈਏ ਤੋਂ ਸੁਚੇਤ ਹੋ ਕੇ ਆਪਣੀ ਬੰਦੂਕ ਸਤਲੁਜ ਵਿਚ ਸੁਟ ਦਿਤੀ ਤੇ ਆਪਣੇ ਪਿੰਡ ਵਲ ਵਾਪਸ ਚਲ ਪਏ, ਰਾਹ ਵਿਚ ਲੁਧਿਆਣੇ ਆਪਣੇ ਮਾਮੇ ਦੇ ਘਰ ਕੁਝ ਦਿਨ ਰਹਿ ਕੇ ਵਾਪਸ ਭੈਣੀ ਆ ਗਏ। ਘਰ ਆਉਣ ਮਗਰੋਂ ਆਪ ਜੀ ਇਕ ਸਾਲ ਤਕ ਭਜਨ-ਬੰਦਗੀ ਵਿਚ ਸੰਲਗਨ ਰਹੇ। ਅਗਲੇ ਸਾਲ ਬਲਦਾਂ ਦੀ ਜੋਗ ਲੈਕੇ ਸੁਖੂ ਜਟ ਨਾਲ ਦੋ ਸਾਲ ਤਕ ਭਿਆਲੀ ਦੀ ਖੇਤੀ ਤੇ ਵਾਹੀ ਕਰਦੇ ਰਹੇ।

ਇਸ ਖੇਤੀ-ਬਾੜੀ ਦੇ ਸਖਤ ਕੰਮ ਵਿਚ ਆਪ ਜੀ ਨੇ ਕਦੀ ਵੀ ਦਿਲ ਨਹੀਂ ਚੁਰਾਇਆ। ਇਸ ਤੋਂ ਅਗਲੇ ਸਾਲ ਆਪ ਜੀ ਨੇ ਨਾਈਆਂ ਦੇ ਨੰਬਰਦਾਰ ਨਾਲ ਭਿਆਲੀ ਦੀ ਖੇਤੀ ਕੀਤੀ। ਪੰਜ ਸਾਲ ਦੀ ਖੇਤੀ-ਵਾੜੀ ਕਰਨ ਦੇ ਫਲ ਸਰੂਪ ਗੁਰੂ ਰਾਮ ਸਿੰਘ ਜੀ ਪਾਸ ਕਾਫੀ ਸਰਮਾਇਆ

ਹ ਗਿਆ, ਜਿਸ ਨਾਲ ਆਪ ਜੀ ਨੇ ਪਿੰਡ ਵਿਚ ਦੁਕਾਨ ਖੋਲ੍ਹ ਲਈ। ਖੇਤੀ-ਬਾੜੀ ਦੇ ਸਮੇਂ ਵੀ ਆਪ ਜੀ ਨੇ ਭਜਨ-ਬੰਦਗੀ ਵਲੋਂ ਮੂੰਹ ਨਹੀਂ ਮੋੜਿਆ, ਸਗੋਂ ਇਸ ਕਿਰਸਾਣੇ ਕੰਮ ਵਿਚ ਕੰਮ ਕਰਦਿਆਂ, ਪਰਮਾਤਮਾ ਵਿਚ ਮਨ ਜੋੜੀ ਰਖਿਆ, ਤੇ ਸਤਿਗੁਰੂ ਨਾਨਕ ਦੇਵ ਜੀ ਦੀ ਚਲਾਈ ਲੀਹ ਉਪਰ ਤੁਰਦੇ ਰਹੇ।

ਇਨਾਂ ਸਮਿਆਂ ਵਿਚ ਹੀ ਸਿਖ ਰਾਜ ਖਤਮ ਹੋ ਗਿਆ ਤੇ ਪੰਜਾਬ ਉਪਰ ਅੰਗ੍ਰੇਜ਼ੀ ਰਾਜ ਦਾ ਸ਼ਾਸਨ-ਪ੍ਰਬੰਧ ਲਾਗੂ ਹੋ ਗਿਆ। ਅੰਗ੍ਰੇਜ਼ਾਂ ਨੇ ਫਿਰੋਜ਼ਪੁਰ ਵਿਚ ਛਾਉਣੀ ਪਾਉਣੀ ਸ਼ੁਰੂ ਕਰ ਦਿਤੀ। ਗੁਰੂ ਰਾਮ ਸਿੰਘ ਜੀ ਦੇ ਮਾਮਾ ਦੇ ਪੁਤਰ ਖਜਾਨ ਸਿੰਘ ਇਥੇ ਮਿਸਤਰੀ ਸਨ। ਗੁਰੂ ਰਾਮ ਸਿੰਘ ਪਿੰਡ ਦੀਆਂ ਪਰਸਥਿਤੀਆਂ ਦੇ ਕਾਰਨ, ਆਪਣੇ ਭਰਾ ਖਜਾਨ ਸਿੰਘ ਪਾਸ ਫਿਰੋਜ਼ ਪੁਰ ਚਲੇ ਗਏ। ਆਪ ਜੀ ਦੇ ਫਿਰੋਜ਼ ਪੁਰ ਜਾਣ ਦਾ ਸਮਾਂ ਸੰਨ ੧੮੪੦-੪੨ ਦਸਿਆ ਜਾਂਦਾ ਹੈ। ਥੋੜੇ ਸਮੇਂ ਮਗਰੋਂ ਖਜਾਨ ਸਿੰਘ ਕਾਲ-ਵਸ ਹੋ ਜਾਂਦਾ ਹੈ ਤੇ ਆਪ ਜੀ ਦੇ ਮਾਮਾ ਹਰੀ ਸਿੰਘ, ਗੰਗਾ ਵਿਚ ਖਜਾਨ ਸਿੰਘ ਦੇ ਫੁਲ ਪ੍ਰਵਾਹ ਕਰਨ ਗਏ ਰਾਹ ਵਿਚ ਹੀ ਕਾਲ-ਵਸ ਹੋ ਗਏ। ਗੁਰੂ ਰਾਮ ਸਿੰਘ ਜੀ ਨੇ ਇਸ ਹਾਲਤ ਨੂੰ ਦੇਖਕੇ ਮਾਮੇ ਦੇ ਪਰਿਵਾਰ ਦੀ ਦੇਖ-ਰੇਖ ਦਾ ਭਾਰ ਵੀ ਆਪਣੇ ਜ਼ਿਮੇਂ ਲੈ ਲਿਆ। ਆਪ ਜੀ ਦੀ ਮਾਮੀ 'ਰਾਮੀ' ਬੜੀ ਸੁਘੜ ਅਤੇ ਸਿਆਣੀ ਸੀ, ਜਿਸ ਨੇ ਆਪ ਜੀ ਨੂੰ ਅੰਨ ਦੇ ਬਪਾਰ ਲਈ ਪ੍ਰੇਰਣਾ ਤੇ ਧਨ ਦਿਤਾ, ਜਿਸ ਨਾਲ ਆਪ ਜੀ ਨੂੰ ਕਾਫੀ ਲਾਭ ਹੋਇਆ। ਇਹ ਉਹ ਸਮਾਂ ਸੀ ਜਦ ਕਿ ਅੰਗ੍ਰੇਜ਼ ਪੰਜਾਬ ਵਿਚ ਆਪਣੇ ਰਾਜ ਦੀਆ ਪਕੀਆਂ ਨੀਹਾਂ ਕਰਨ ਦੇ ਜਤਨ ਵਿਚ ਲਗੇ ਹੋਏ ਸਨ। ਗੁਰੂ ਰਾਮ ਸਿੰਘ ਜੀ, ਇਕ ਸੁਘੜ ਦੂਰ-ਦਰਸ਼ੀ ਹੋਣ ਦੇ ਨਾਤੇ ਅੰਗ੍ਰੇਜ਼ਾਂ ਦੀਆਂ ਚਾਲਾ ਨੂੰ ਦੇਖ ਰਹੇ ਸਨ ਤੇ ਪੰਜਾਬੀ ਜਨਤਾ ਦੀ ਵਿਗੜਦੀ ਹੋਈ ਹਾਲਤ ਨੂੰ ਚੰਗੀ ਤਰ੍ਹਾਂ ਮਹਸੂਸ ਕਰ ਰਹੇ ਸਨ।

ਇਥੇ ਇਕ ਗੱਲ ਯਾਦ ਰਖਣੀ ਚਾਹੀਦੀ ਹੈ ਕਿ ਨਾਮ ਜਪ ਕਰਨ ਅਤੇ ਭਜਨ-ਬੰਦਗੀ ਕਰਨ ਦੀ ਦੀਖਿਆ-ਸਿਖਿਆ ਗੁਰੂ ਰਾਮ ਸਿੰਘ ਜੀ ਨੇ ਚੋਦਾਂ-ਪੰਦ੍ਰਾਂ ਸਾਲ ਪਹਿਲੋਂ ਹਜਰੋਂ ਵਾਲੇ ਗੁਰੂ ਬਾਲਕ ਸਿੰਘ ਜੀ ਪਾਸੋਂ ਲੈ ਲਈ ਹੋਈ ਸੀ। ਇਹ ਉਹ ਸਮਾਂ ਸੀ, ਜਦ ਆਪ ਜੀ ਦੀ ਰੇਜਿਮੈਂਟ ਮਹਾਰਾਜ

ਰਣਜੀਤ ਸਿੰਘ ਦੀ ਮ੍ਰਿਤੂ ਮਗਰੋਂ ਇਕ ਵਾਰ ਲਾਹੌਰ ਤੋਂ ਹਜ਼ਰੋਂ ਵਲ ਗਈ ਸੀ। ਹੁਣ ਗੁਰੂ ਰਾਮ ਸਿੰਘ ਭਜਨ ਬੰਦਗੀ ਵਿਚ ਇਸ ਕਦਰ ਸੰਲਗਨ ਹੋ ਗਏ ਸਨ ਕਿ ਆਪ ਜੀ ਦਾ ਜਸ ਅਤੇ ਕੀਰਤੀ ਫੈਲਣੀ ਸ਼ੁਰੂ ਹੋ ਗਈ। ਲੋਕ ਦੂਰੋਂ ਦਰੋਂ ਆਪ ਜੀ ਦੇ ਦਰਸ਼ਨਾਂ ਲਈ ਆਉਣ ਲਗ ਪਏ। ਲਾਹੌਰ ਦਰਬਾਰ ਦੀ ਸੈਨਿਕ ਨੌਕਰੀ ਦੇ ਸਮੇਂ ਦੇ ਪੁਰਾਣੇ ਸਾਥੀ ਵੀ ਆਪ ਜੀ ਦੇ ਦਰਸ਼ਨਾਂ ਲਈ ਆਉਂਦੇ ਸਨ। ਆਪ ਜੀ ਨੇ ਇਸ ਸਮੇਂ ਗੰਭੀਰ ਆਤਮ ਚਿੰਤਨ ਮਗਰੋਂ ਇਹ ਸਿਟਾ ਕਢਿਆ, ਕਿ ਦੇਸ ਦੀ ਉੱਨਤੀ ਲਈ ਵਿਦੇਸ਼ੀ ਹਕੂਮਤ ਦੀ ਦਾਸਤਾ (ਗੁਲਾਮੀ) ਤੋਂ ਸੁਤੰਤਰਤਾ ਹਾਸਲ ਕਰਨ ਲਈ ਪੇਂਡੂ ਜਨਤਾ ਵਿਚ ਜਾਗ੍ਰਤੀ ਪੈਦਾ ਕਰਕੇ, ਉਸ ਵਿਚ ਤਨ ਮਨ ਤੇ ਧਨ ਦੀ ਕੁਰਬਾਨੀ ਕਰਨ ਦੀ ਹਿੰਮਤ ਤੇ ਉਤਸਾਹ ਪੈਦਾ ਕੀਤਾ ਜਾਣਾ ਚਾਹੀਦਾ ਹੈ, ਧਰਮ ਪ੍ਰਚਾਰ ਵੀ ਹੋਣਾ ਚਾਹੀਦਾ ਹੈ, ਇਸ ਕਾਰਜ ਦੀ ਪੂਰਤੀ ਲਈ ਆਪ ਜੀ ਨੇ ਵਿਸਾਖੀ ਦਾ ਪਵਿਤ੍ਰ ਦਿਹਾੜਾ ਨਿਸ਼ਚਿਤ ਕੀਤਾ।

## ਧਰਮ ਪ੍ਰਚਾਰ

ਨਾਮਧਾਰੀ ਵਿਸ਼ਵਾਸ ਤੇ ਵਿਚਾਰ ਧਾਰਾ ਅਨੁਸਾਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਬਾਲਕ ਸਿੰਘ ਜੀ ਹਜ਼ਰੋਵਾਲੇ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ ਅਤੇ ਗੁਰੂ ਗਦੀ ਬਖਸ਼ੀ। ਗੁਰੂ ਬਾਲਕ ਸਿੰਘ ਛੋਈ ਪਿੰਡ (ਜਿਲਾ ਅਟਕ) ਵਿਚ ਪੈਦਾ ਹੋਏ ਅਤੇ ਭਰ-ਜਵਾਨੀ ਵਿਚ ਹੀ ਆਪ ਪ੍ਰਭੂ-ਭਗਤੀ ਵਿਚ ਸੰਲਗਨ ਹੋ ਗਏ। ਆਪ ਇਕ ਮਹਾਨ ਤਿਆਗੀ ਭਗਤ ਸਨ। ਗੁਰੂ ਬਾਲਕ ਸਿੰਘ ਜੀ ਨੇ ਭਰਪੂਰ ਜਵਾਨੀ ਦੇ ਦਿਨਾਂ ਵਿਚ ਹੀ ਗੁਰਮਤ (ਗੁਰੂ ਨਾਨਕ-ਸਿਧਾਂਤਾਂ) ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿਤਾ। ਗੁਰੂ ਰਾਮ ਸਿੰਘ ਨੇ ਹਜ਼ਰੋਂ ਵਿਚ ਹੀ ਆਪ ਜੀ ਦੇ ਦਰਸ਼ਨ ਕੀਤੇ ਅਤੇ ਗੁਰੂ ਦੀ ਸਿਖਿਆ ਪ੍ਰਾਪਤ ਕੀਤੀ। ਗੁਰੂ ਬਾਲਕ ਸਿੰਘ ਨੇ ਗੁਰੂ ਰਾਮ ਸਿੰਘ ਜੀ ਨੂੰ ਅਧਿਆਤਮਕ ਅਤੇ ਰਾਜਸੀ ਤੌਰ ਤੇ ਇਕ ਯੋਗ ਨੇਤਾ ਅਨੁਭਵ ਕਰਕੇ ਗੁਰਗਦੀ ਬਖਸ਼ੀ ਅਤੇ ਧਰਮ ਪ੍ਰਚਾਰ ਦੀ ਆਗਿਆ ਦਿਤੀ। ਗੁਰੂ ਰਾਮ ਸਿੰਘ ਜੀ ਨੇ ਚੌਦਾਂ ਪੰਦ੍ਰਾਂ ਸਾਲ ਦੀ ਕੜੀ ਭਗਤੀ, ਭਜਨ ਬੰਦਗੀ ਅਤ ਅਨੁਭਵ ਪ੍ਰਾਪਤੀ ਮਗਰੋਂ, ਗੁਰੂ ਬਾਲਕ ਸਿੰਘ ਜੀ ਦੇ ਹੁਕਮ ਦੀ ਤਾਮੀਲ ਵਿਚ ਆਪਣਾ

ਜੀਵਨ ਨਿਸ਼ਕਾਮ ਸੇਵਾ ਵਿਚ ਲਾ ਦਿਤਾ ਅਤੇ ਜਨਤਾ ਵਿਚ ਜਾਗ੍ਰਤੀ ਪੈਦਾ ਕਰਨ ਲਈ ਸੰਲਗਨ ਹੋ ਗਏ ਅਤੇ ਦ੍ਰਿੜ ਨਿਸਚੇ ਨਾਲ ਆਪਣੇ ਲਕਸ਼ ਦੀ ਪ੍ਰਾਪਤੀ ਲਈ ਜੁੜੇ। ਰਹੇ ਸੰਨ ੧੮੫੭ ਈ: ਦੀ ਵਿਸਾਖੀ ਵਾਲੇ ਦਿਨ ਗੁਰੂ ਰਾਮ ਸਿੰਘ ਜੀ ਨੇ ਆਪਣੀ ਜਨਮ ਭੂਮੀ ਪਿੰਡ ਭੈਣੀ ਵਿਚ ਹੀ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ । ਲਾਭ ਸਿੰਘ ਰਾਗੀ, ਭਾਈ ਆਤਮਾ ਸਿੰਘ, ਭਾਈ ਕਾਹਨ ਸਿੰਘ ਨਿਹੰਗ, ਭਾਈ ਨਰੈਣ ਸਿੰਘ ਤੇ ਭਾਈ ਸੁੰਦਰ ਸਿੰਘ ਇਨ੍ਹਾਂ ਪੰਜਾਂ ਨੂੰ ਅੰਮ੍ਰਿਤ ਛਕਾ ਕੇ ਗੁਰ ਦੇ ਮੂਲਮਤ ਸਿਧਾਂਤਾਂ ਅਤੇ ਸਿਖ ਧਰਮ ਦੀ ਪਵਿਤ੍ਰ ਰਹਿਤ ਬਹਿਤ ਅਤੇ ਉਚ ਸਦਾਚਾਰ (ਬੁਲੰਦ ਇਖਲਾਕ) ਅਧੀਨ ਜੀਵਨ ਬਤੀਤ ਕਰਨ ਦੀ ਸਿਖਿਆ ਦਿਤੀ। ਇਸ ਕਰਨ ਨਾਲ ਗੁਰੂ ਰਾਮ ਸਿੰਘ ਜੀ ਨੇ ਖੰਡੇ ਦੇ ਅੰਮ੍ਰਿਤ ਛਕਣ ਦੀ ਰਹੁਰੀਤ ਉਪਰ ਜ਼ੋਰ ਦਿਤਾ, ਅਤੇ ਸਿਖਾਂ ਵਿਚ ਇਸ ਪਰਚਾਰ ਰਾਹੀਂ ਇਕ ਬਹੁਤ ਵਡੀ ਸੇਵਾ ਕੀਤੀ। ਅੰਗ੍ਰੇਜ਼ੀ ਹਕੂਮਤ ਦੀ ਕਾਨੂੰਨੀ ਜਕੜ ਬੰਦੀ ਨੂੰ ਮੁਖ ਰਖਾਂਦਿਆਂ ਹੋਇਆ ਨਾਮਧਾਰੀ ਸਿਖਾਂ ਨੂੰ ਲੋਹੇ ਦੇ ਬੰਦਾਂ (ਸੰਮਾਂ) ਵਾਲੀ ਮੋਟੀ ਲਾਠੀ, ਤੇ ਸਫਾ ਜੰਗ ਰਖਣ ਦਾ ਹੁਕਮ ਦਿਤਾ। ਮਾਸ, ਸ਼ਰਾਬ, ਚੋਰੀ, ਯਾਰੀ, ਬਦਕਾਰੀ, ਝੂਠ, ਪਰ੍ਹ-ਨਿੰਦਾ, ਠਗੀ-ਧੋਖੀ, ਮਕਰ-ਫਰੇਬ, ਧੋਖਾ-ਜਾਲਸਾਜ਼ੀ ਤੇ ਹਰ ਕੁਕਰਮਾਂ ਨੂੰ ਛਡਣ ਲਈ, ਜ਼ੋਰਦਾਰ ਸ਼ਬਦਾਂ ਵਿਚ ਆਦੇਸ਼ ਦਿਤਾ। ਸਤਿਗੁਰੂ ਨਾਨਕ ਦੇਵ ਜੀ ਦੇ ਮੂਲ ਸਿਧਾਂਤਾਂ ਦੀ ਪੈਰਵੀ ਕਰਦਿਆਂ ਹੋਇਆਂ ਇਸਤ੍ਰੀਆਂ ਨੂੰ ਅੰਮ੍ਰਿਤ ਛਕਣ, ਨਾਮ ਜਪਣ, ਭਜਨ-ਕੀਰਤਨ, ਸ਼ਬਦ- ਬਾਣੀ ਪੜ੍ਹਨ ਸੁਨਣ ਦੀ ਆਗਿਆ ਦਿਤੀ। ਇਸਤ੍ਰੀਆਂ ਦੇ ਹਕ-ਹਕੂਕ ਨੂੰ ਮਰਦਾਂ ਦੇ ਬਰਾਬਰ ਰਖਣ ਦਾ ਉਪਦੇਸ਼ ਦਿਤਾ । **ਲੜਕੀਆ ਦੀ ਸਿਖਿਆ (ਵਿਦਿਆ ਪ੍ਰਾਪਤੀ) ਉਪਰ ਜ਼ੋਰ ਦਿਤਾ ਅਤੇ ਵਿਧਵਾ ਵਿਆਹ ਦੀ ਰੀਤੀ ਪ੍ਰਚਲਤ ਕੀਤੀ।**

ਗੁਰੂ ਰਾਮ ਸਿੰਘ ਜੀ ਦੇ ਧਰਮ ਪ੍ਰਚਾਰ ਦਾ ਮੁਖ ਉਦੇਸ਼, ਉਸ ਵੇਲੇ ਦੀ ਡਾਵਾਂ ਡੋਲ ਧਾਰਮਿਕ ਸਿਥਤੀ ਨੂੰ ਅਡੋਲ ਬਨਾਉਣਾ, ਤੇ ਸਿਖ ਧਰਮ ਵਿਚ ਬਾਹਰੋਂ ਆਈਆਂ ਕੁਰੀਤੀਆਂ ਨੂੰ ਦੂਰ ਕਰਨਾ ਸੀ। ਆਪ ਜੀ ਵਾਸਤਵ ਵਿਚ ਇਕ ਸੁਧਾਰਕ ਨੇਤਾ ਸਨ। ਆਪ ਜੀ ਨੇ ਨਾਮਧਾਰੀ ਪਹਿਰਾਵੇ ਦਾ ਰੂਪ ਵੀ ਖਾਸ ਸਿਧਾਂਤਾਂ ਵਲ ਧਿਆਨ ਰਖਦਿਆਂ ਹੋਇਆਂ, ਇਕ ਅਲੋਕਾਰ ਰੰਗ ਵਿਚ

ਪੇਸ਼ ਕੀਤਾ, ਜ਼ਿਸ ਵਿਚੋਂ ਸ਼ਾਤੀ–ਮਈ ਜੀਵਨ ਦੀ ਖੁਸ਼ਬੂ ਆ ਜਾਂਦੀ ਹੈ। ਗੁਰੂ ਰਾਮ ਸਿੰਘ ਜੀ ਨੇ ਸੇਵਾ, ਪਰੋਪਕਾਰ, ਸਵਾਟੀ, ਸਾਦਗੀ, ਸੱਤ ਤੇ ਨਿਰਮਲ ਕਰਮ ਕਰਨ ਦਾ ਉਪਦੇਸ਼ ਦਿਤਾ। ਆਪ ਜੀ ਦਾ ਇਹ ਪਕਾ ਯਕੀਨ ਸੀ ਕਿ ਬਗੈਰ ਸੁਤੰਤਰਤਾ (ਰਾਜਨੀਤਕ ਆਜ਼ਾਦੀ) ਦੇ ਕੋਈ ਦੇਸ ਜਾਂ ਰਾਸ਼ਟਰ, ਪਰਦੇਸੀ ਗੁਲਾਮੀ ਵਿਚ ਜੀਵਨ ਬਤੀਤ ਕਰਦਿਆਂ, ਧਾਰਮਿਕ, ਸਮਾਜਕ, ਆਰਥਿਕ, ਰਾਜਨੀਤਕ ਤੇ ਵਿਦਿਅਕ ਉਨਤੀ ਨਹੀਂ ਕਰ ਸਕਦਾ। ਇਹੋ ਕਾਰਨ ਸੀ ਕਿ ਆਪ ਜੀ ਨੇ ਭਾਰਤ ਵਰਸ਼ ਨੂੰ ਪਰਦੇਸੀ ਹਕੂਮਤ ਦੇ ਪੰਜੇ (ਚੁੰਗਲ) ਵਿਚੋਂ ਸੁਤੰਤਰ ਕਰਨ ਲਈ, ਨਿਰੰਤਰ ਰੂਪ ਵਿਚ ਆਪਣੇ ਪ੍ਰਯਤਨ ਜਾਰੀ ਰਖ। ਆਪ ਜੀ ਨੇ ਭੈਣੀ ਵਿਚ ਬੈਠਿਆਂ ਹੀ ਪ੍ਰਚਾਰ ਕਰਨਾ ਕੋਈ ਠੀਕ ਨਹੀਂ ਖ਼ਿਆਲ ਕੀਤਾ, ਸਗੋਂ ਅਨੇਕਾਂ ਔਕੜਾਂ ਨੂੰ ਸਹਿਨ ਕਰਕੇ ਦੇਸ਼ਾਟਨ ਵੀ ਕੀਤਾ। ਹਰਿਦਵਾਰ, ਅਰਧ–ਕੁੰਭ ਦ ਮੇਲੇ ਉਪਰ ਸੰਮਤ ੧੯੧੮) ਗਏ ਅਤੇ ਉਥੇ ਬੜੇ ਸੁੰਦਰ ਢੰਗ ਨਾਲ ਗੁਰੂ–ਮਤ ਸਿਧਾਂਤਾਂ ਦਾ ਪ੍ਰਚਾਰ ਕੀਤਾ। ਹਰਿਦਵਾਰ ਤੋਂ ਵਾਪਸ ਆਕੇ ਆਪ ਜੀ ਨੇ ਰਾਗੀ ਜਥਾ ਤੇ ਅੰਮ੍ਰਿਤ ਤਿਆਰ ਕਰਨ ਵਾਲੇ ਪੰਜ ਪਿਆਰਿਆਂ ਦੇ ਜੱਥੇ ਨੂੰ ਨਾਲ ਲੈ ਕੇ ਆਸ ਪਾਸ ਤੇ ਦੂਰ ਦਰਾਜ ਪਿੰਡਾਂ ਵਿਚ ਭ੍ਰਮਣ ਕਰਨਾ ਸ਼ੁਰੂ ਕਰ ਦਿਤਾ। ਇਸ ਸੰਤ ਫੇਰੀ ਵਿਚ ਆਪ ਜੀ ਨੇ ਲੋਕਾਂ ਨੂੰ ਮੜ੍ਹੀਆਂ, ਮਸਾਣਾਂ ਸਮਾਧਾਂ-ਕਬਰਾਂ ਆਦਿ ਦੀ ਪੂਜਾ ਵਲੋਂ ਹਟ ਦਿਆ ਅਤੇ ਗੁਰਬਾਣੀ ਦੇ ਪਠਨ-ਪਾਠਨ ਤੇ ਉਸ ਉਪਰ ਦ੍ਰਿੜ ਵਿਸ਼ਵਾਸ ਨਾਲ ਅਮਲ ਕਰਨ ਦਾ ਪ੍ਰਚਾਰ ਕੀਤਾ। ਮੁਕਤਸਰ ਅਤੇ ਫਰੀਦਕੋਰ ਵੀ ਉਪਦੇਸ ਲਈ ਗਏ। ੩ ਜੂਨ ੧੮੬੩ ਨੂੰ ਪਿੰਡ ਖੋਟੇ ਜ਼ਿਲਾ ਫੀਰੋਜ਼ਪੁਰ ਵਿਚ ਨਾਮਧਾਰੀ ਸਿਖਾਂ ਵਿਚ ਨਵਾਂ ਵਿਆਹ ਰੀਤੀ ਜਾਂ ਅਨੰਦ ਕਾਰਜ ਦੀ ਮਰਯਾਦਾਂ ਬੰਨ੍ਹੀ। ਗੁਰੂ ਰਾਮ ਸਿੰਘ ਜੀ ਦੇ ਇਸ ਦੇਸ਼ਾਟਨ ਧਰਮ ਉਪਦੇਸ ਸਮਾਜ ਸੁਧਾਰ, ਵਤਨ ਪਰਸਤੀ, ਸੁਤੰਤਰਤਾ ਪਿਆਰ ਨੂੰ ਦੇਖਕੇ ਅੰਗਰੇਜ਼ੀ ਹਕੂਮਤ ਨੂੰ ਆਪ ਜੀ ਉਪਰ ਸ਼ਕ ਪੈਦਾ ਹੋ ਗਿਆ। ਇਸ ਲਈ ਆਪ ਜੀ ਦੀ ਹਰ ਕਾਰਵਾਈ ਨੂੰ ਦੇਖਣ ਲਈ ਅੰਗਰੇਜ਼ੀ ਹਕੂਮਤ ਨੇ ਕੜੀ ਨਿਗਰਾਨੀ ਸ਼ੁਰੂ ਕਰ ਦਿਤੀ। ਗੁਰੂ ਰਾਮ ਸਿੰਘ ਜੀ ਇਸ ਕਾਰਵਾਈ ਤੋਂ ਸੁਚੇਤ ਸਨ ਇਸ ਲਈ ਆਪ ਜੀ ਆਪਣੀ ਲਕਸ਼-ਪ੍ਰਾਪਤੀ ਵਿਚ ਸਲਗਨ ਰਹੇ। ਸੰਨ ੧੮੫੭ ਤੋਂ ਹੀ ਗੁਰੂ ਰਾਮ ਸਿੰਘ ਜੀ ਨੇ ਨਾਮਧਾਰੀਆਂ ਦੇ ਸੰਗਠਨ ਦਾ ਕੰਮ ਸ਼ੁਰੂ ਕਰ ਦਿਤਾ ਸੀ, ਜਿਸ ਵਿਚ ਆਪ ਜੀ ਨੂੰ ਬਹੁਤ ਹੀ ਸਫਲਤਾ

ਪ੍ਰਾਪਤ ਹੋਈ। ਦਸ ਬਾਰਾਂ ਸਾਲ ਦੇ ਸਮੇਂ ਵਿਚ ਹੀ ਪੰਜਾਬ ਅੰਦਰ ਨਾਮਧਾਰੀ ਸਿੰਘਾਂ ਦੀ ਗਿਣਤੀ ਚਾਰ-ਪੰਜ ਲਖ ਤਕ ਪਹੁੰਚ ਗਈ। ਇਸ ਵੇਲੇ ਤਕ ਸ਼੍ਰੀ ਆਦਿ ਗਰੰਥ ਸਾਹਿਬ ਦੀ ਬੀੜਾਂ ਹਥ ਨਾਲ ਹੀ ਲਿਖੀਆਂ ਜਾਂਦੀਆਂ ਸਨ। ਆਦਿ ਗਰੰਥ ਜੀ ਨੂੰ ਛਪਵਾਉਣ ਦਾ ਪਹਿਲਾ ਪ੍ਰਬੰਧ ਗੁਰੂ ਰਾਮ ਸਿੰਘ ਜੀ ਨੇ ਹੀ ਕੀਤਾ। ਦੀਵਾਨ ਬੂਟਾ ਸਿੰਘ ਨੇ ਗਰੰਥ ਸਾਹਿਬ ਨੂੰ ਪਥਰ ਦੇ ਛਾਪੇ ਰਾਹੀਂ ਛਾਪਿਆ। ਆਪ ਜੀ ਦੀਆਂ ਇਨਾਂ ਨਿਸ਼ਕਾਮ ਤੇ ਨਿਰੰਤਰ ਸਿਖਿਆਵਾਂ ਦੇ ਫਲ ਸਰੂਪ, ਜਿਵੇਂ ਜਿਵੇਂ ਲੋਕ ਅੰਮ੍ਰਿਤਪਾਨ ਕਰਕੇ ਨਾਮਧਾਰੀ ਬਣਦੇ ਗਏ, ਉਹ ਆਪਣੀਆਂ ਪੁਰਾਣੀਆਂ ਭਰਮ ਭਰਪੂਰ ਰਹੂ ਰੀਤੀਆਂ, ਕੋਝੀਆਂ ਰਸਮਾਂ ਨੂੰ ਤਰਕ ਕਰਕੇ ਗੁਰ-ਸਿਖੀ ਦੇ ਘੇਰੇ ਵਿਚ ਆਉਂਦੇ ਗਏ। ਮੜ੍ਹੀਆਂ-ਮਸਾਣਾਂ ਕਬਰਾਂ, ਸਖੀ ਸਰਵਰ ਦੀਆਂ ਖਾਨਕਾਹਾਂ ਆਦਿ ਵਲੋਂ ਨਾਮਧਾਰੀ ਜਨਤਾ ਨੇ ਬਿਲਕੁਲ ਮੂੰਹ ਮੋੜ ਲਿਆ। ਗੁਰੂ ਰਾਮ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਮਨੁਖਤਾ-ਸਿਧਾਂਤ ਦੀ ਨੀਤੀ ਨੂੰ ਮੁਖ ਰਖਕੇ ਹਰ ਕੌਮ ਹਰ ਜਾਤੀ ਦੇ ਆਦਮੀ ਨੂੰ ਨਾਮਧਾਰੀ ਸਿੰਘ ਬਨਣ ਲਈ ਖੁਲ੍ਹ ਦਿਤੀ।

ਆਪਣੀ ਪਿਆਰੀ ਮਾਤ-ਭੂਮੀ ਨੂੰ ਵਿਦੇਸੀ ਹਕੂਮਤ ਤੋਂ ਸੁਤੰਤਰ ਕਰਾਉਣ ਲਈ ਗੁਰੂ ਰਾਮ ਸਿੰਘ ਜੀ ਨੇ, ਦੂਰ-ਦਰਸ਼ਤਾ ਅਤੇ ਸੋਚ ਵਿਚਾਰ ਕਰਨ ਉਪਰੰਤ ਹੇਠ ਲਿਖੇ ਕਾਰਜ ਕਰਮ ਨੂੰ ਜਨਤਾ ਦੀ ਸੁਤੀ ਅਣਖ ਨੂੰ ਟੁੰਬਣ, ਲਈ ਪ੍ਰਸਤੁਤ ਕੀਤਾ:—

(੧) ਅੰਗ੍ਰੇਜ਼ੀ ਹਕੂਮਤ ਵਲੋਂ ਚਲਾਏ ਹੋਏ ਸਕੂਲਾਂ ਵਿਚ ਆਪਣੇ ਬਚੇ ਨਾ ਪੜ੍ਹਾਏ ਜਾਣ। ਆਪਣੀਆਂ ਧਰਮ ਸ਼ਾਲਾਵਾਂ ਜਾਂ ਮੰਦਰਾਂ ਵਿਚ ਮਾਤ ਬੋਲੀ ਵਿਚ ਸਿਖਿਆ ਦਿਤੀ ਜਾਣੀ ਚਾਹੀਦੀ ਹੈ।

(੨) ਅੰਗ੍ਰੇਜ਼ੀ ਹਕੂਮਤ ਦੀ ਨੌਕਰੀ ਨਾ ਕੀਤੀ ਜਾਵੇ।

(੩) ਵਿਦੇਸ਼ੀ ਚੀਜ਼ਾਂ ਨੂੰ ਨਾ ਖਰੀਦਿਆ ਜਾਵੇ।

(੪) ਅੰਗ੍ਰੇਜ਼ੀ ਸੰਸਥਾਵਾਂ ਦਾ ਬਾਈਕਾਟ ਕੀਤਾ ਜਾਵੇ।

(੫) ਅੰਗ੍ਰੇਜ਼ੀ ਕਾਨੂੰਨ ਦੀ ਬਜਾਏ, ਦੇਸੀ ਕਾਨੂੰਨ ਉਪਰ ਚਲਿਆ ਜਾਵੇ।

(੬) ਅੰਗ੍ਰੇਜ਼ੀ ਅਦਾਲਤਾਂ ਦੀ ਥਾਂ ਪਿੰਡਾਂ ਦੀਆਂ ਪਚਾਇਤਾਂ ਵਿਚ ਹੀ ਝਗੜੇ ਨਿਪਟਾਏ ਜਾਣ।

ਇਹ ਸਨ ਉਹ ਬੁਨਿਆਦੀ ਅਸੂਲ ਜਿਨਾਂ ਰਾਹੀਂ ਗੁਰੂ ਰਾਮ ਸਿੰਘ

ਜੀ ਦੇਸ ਨੂੰ ਦਾਸਤਾ ਦੀਆਂ ਜੰਜੀਰਾਂ ਤੋਂ ਛੁਡਾ ਕੇ, ਸੁਤੰਤਰਤਾ ਦੀਆਂ ਖੁਲ੍ਹਾਂ-ਡੁਲ੍ਹਾਂ ਵਿਚ ਦੇਖਣਾ ਚਾਹੁੰਦੇ ਸਨ।

ਭਾਵੇਂ ਅੰਗ੍ਰੇਜ਼ ਸ਼ਾਸਕ ਨਾਮਧਾਰੀ ਸੂਬਿਆਂ ਤੇ ਨਾਮਧਾਰੀ ਮਹੰਤਾਂ ਨੂੰ ਲੋਕਾਂ ਦੀਆਂ ਨਜ਼ਰਾਂ ਵਿਚੋਂ ਡੇਗਣ ਦਾ ਕੰਮ ਬੜੀ ਧੁਨ ਨਾਲ ਕਰ ਰਹੇ ਸਨ, ਤਾਂ ਵੀ ਹਰ ਰੋਜ਼ ਨਾਮਧਾਰੀਆਂ ਦੀ ਗਿਣਤੀ ਵਧਦੀ ਹੀ ਜਾ ਰਹੀ ਸੀ। ਸਰਕਾਰੀ ਕਰਮਚਾਰੀਆਂ ਦੇ ਦਿਲ ਵਿਚ ਇਹ ਗਲ ਪੱਕੀ ਹੋ ਚੁਕੀ ਸੀ ਕਿ ਨਾਮਧਾਰੀ ਸਿੰਘ ਅਵਸਰ ਮਿਲਦਿਆਂ ਹੀ ਅੰਗ੍ਰੇਜ਼ੀ ਸਰਕਾਰ ਦੇ ਵਿਰੁਧ ਖੁਲ੍ਹਮ-ਖੁਲ੍ਹਾ ਵਿਦ੍ਰੋਹ ਕਰ ਦੇਣਗੇ। ਨਾਮਧਾਰੀ ਵਿਚਾਰ ਧਾਰਾ ਦਾ ਅਸਰ ਇਤਨਾ ਜ਼ਬਰਦਸਤ ਸੀ ਕਿ ਹੁਣ ਨਾਮਧਾਰੀ ਸਿੰਘ ਹਸਦਿਆਂ ਹਸਦਿਆਂ ਦੇਸ਼ ਦੀ ਸੁਤੰਤਰਤਾ ਲਈ, ਮਨਸੂਰ ਵਾਂਗ ਸੂਲੀ ਉਪਰ ਚੜ੍ਹਨ ਲਈ ਤਿਆਰ ਹੋ ਗਏ ਸਨ। ਇਕ ਸ਼ਹੀਦੀ ਜਥਾ ਵੀ ਬਣ ਗਿਆ, ਜਿਸ ਦੇ ਬੀਰਤਾ ਭਰਪੂਰ ਕਾਰਨਾਮਿਆਂ ਤੋਂ ਅੰਗ੍ਰੇਜ਼ੀ ਸਰਕਾਰ ਬਿਲਕੁਲ ਭੈ ਭੀਤ ਹੋ ਗਈ, ਅਤੇ ਅੰਦਰੋਂ ਅੰਦਰ ਸੋਚ ਵਿਚਾਰ ਕਰਕੇ ਅੰਗ੍ਰੇਜ਼ੀ ਸਰਕਾਰ ਨੇ ਗੁਰੂ ਰਾਮ ਸਿੰਘ ਜੀ ਨੂੰ ਗਿਰਫਤਾਰ ਕਰ ਲੈਣ ਦਾ ਪੱਕਾ ਫੈਸਲਾ ਕਰ ਲਿਆ, ਇਸ ਤੋਂ ਪਹਿਲੋਂ ਵੀ ੩ ਜੂਨ ੧੮੬੩ ਤੋਂ ੧੮੬੬ ਤਕ ਗੁਰੂ ਰਾਮ ਸਿੰਘ ਜੀ ਨੂੰ ਭੈਣੀ ਵਿਚ ਨਜ਼ਰ ਬੰਦ ਰਖਿਆ ਗਿਆ ਪਰ ੧੮੭੨ ਈ: ਨੂੰ ਆਪ ਜੀ ਨੂੰ ਉਨ੍ਹਾਂ ਦੇ ਇਖ ਸੇਵਕ ਤੇ ਤਿੰਨ ਮੁਖੀ ਸੂਬਿਆਂ ਸਹਿਤ ਭੈਣੀ ਤੋਂ ਗਿਰਫਤਾਰ ਕਰਕੇ ਇਲਾਹਬਾਦ ਦੇ ਕਿਲ੍ਹੇ ਵਿਚ ਨਜ਼ਰਬੰਦ ਕੀਤਾ ਗਿਆ। ੧੬ ਮਾਰਚ ੧੭੮੨ ਈ: ਦੇ ਰੋਜ਼ ਆਪਜੀ ਨੂੰ ਰੰਗੂਨ ਸੈਂਟਰਲ ਜੇਲ ਵਿਚੋ ਭੇਜ ਦਿਤਾ। ੨੧ ਸਤੰਬਰ ੧੮੮੦ ਨੂੰ ਆਪ ਜੀ ਨੂੰ ਮਰਗੋਈ ਵਿਚ ਨਜ਼ਰਬੰਦ ਕੀਤਾ। ੧੮੮੫ ਵਿਚ ਇਕ ਦਿਨ ਗੁਰੂ ਰਾਮ ਸਿੰਘ ਜੀ ਪਹਿਰੇ ਦਾਰਾ ਦੀ ਹਿਰਾਸਤ ਵਿਚੋਂ ਅਲੋਪ ਹੋ ਗਏ।

## ਗੁਰੂ ਰਾਮ ਸਿੰਘ ਜੀ ਦੀ ਪੰਜਾਬੀ ਭਾਸ਼ਾ ਨੂੰ ਦੇਣ

ਅਸੀਂ ਪਹਿਲੋਂ ਦੇਖ ਚੁਕੇ ਹਾਂ ਕਿ ਗੁਰੂ ਸਹਿਬਾਨ ਨੇ ਪੰਜਾਬੀ ਨੂੰ ਉਸ ਵੇਲੇ ਭਾਗ ਲਾਏ ਸਨ ਜਦ ਕਿ ਇਸਲਾਮੀ ਰਾਜ ਚੜ੍ਹਦੀਆਂ ਕਲਾ ਵਿਚ

ਸੀ, ਅਤੇ ਫਾਰਸੀ ਸਰਕਾਰੀ ਦਰਬਾਰੀ ਜਬਾਨ ਸੀ। ਸਤਿਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਦੀ ਵਾਰ ਅਤੇ ਇਕ ਸ਼ਬਦ ਪੰਜਾਬੀ ਵਿਚ ਉਚਾਰ ਕੇ, ਜਨਤਾ ਵਿਚ ਜੁਲਮ ਵਿਰੁਧ ਸੰਗ੍ਰਾਮ ਕਰਨੇ ਲਈ ਇਕ ਉਤਸਾਹ ਭਰ ਦਿਤਾ। ਗੁਰੂ ਰਾਮ ਸਿੰਘ ਜੀ ਇਨ੍ਹਾਂ ਤਥਾਂ ਤੋਂ ਭਲੀ ਪ੍ਰਕਾਰ ਜਾਣੂ ਸਨ। ਜਦ ਅੰਗ੍ਰੇਜ਼ੀ ਸਰਕਾਰ ਪੰਬਾਜ ਵਿਚ ਪੱਕੀ ਹੋ ਗਈ, ਤਦ ਅੰਗ੍ਰੇਜ਼ਾ ਨੇ ਅੰਗ੍ਰੇਜ਼ੀ ਬੋਲੀ ਅਤੇ ਅੰਗ੍ਰੇਜ਼ੀ ਸਾਹਿਤ ਰਾਹੀਂ ਪੰਜਾਬੀ ਜਨਤਾ ਨੂੰ ਸਦਾ ਲਈ ਜਕੜ ਰਖਣ ਲਈ ਸੱਕੂਲ ਖੋਲਣੇ ਸ਼ੁਰੂ ਕਰ ਦਿਤੇ, ਤਦ ਗੁਰੂ ਰਾਮ ਸਿੰਘ ਜੀ ਨੇ ਦੂਰਦਰਸ਼ੱਤਾ ਦੇ ਅੰਧਾਰ ਤੇ ਇਸ ਚਾਲ ਨੂੰ ਭਾਂਪ ਲਿਆ ਅਤੇ ਖੁਲੇ ਤੋਰ ਤੇ ਅੰਗ੍ਰੇਜ਼ੀ ਸਕੂਲਾਂ ਦੇ ਬਹਿਸ਼ਕਾਰ ਲਈ ਹਕਮ ਦਿਤਾ. ਅਤੇ ਆਪਣੇ ਪੈਰੋਕਾਰਾਂ ਅਤੇ ਬਾਕੀ ਪੰਜਾਬੀਆਂ ਨੂੰ ਗੁਰਮਖੀ ਲਿਪੀ ਸਿਖਣੀ ਅਤੇ ਪੰਜਾਬੀ ਭਾਸ਼ਾ ਪੜ੍ਹਨ ਲਈ ਜਬਰਦਸਤ ਪ੍ਰੇਰਣਾ ਦਿਤੀ। ਆਪਣਾ ਨਿਜੀ ਕਾਰ ਵਿਹਾਰ ਅਤ ਚਿਠੀ ਪਤਰ ਅਤੇ ਹੁਕਮ ਨਾਮੇ ਤੇ ਫੁਰਮਾਨ ਗੁਰਮੁਖੀ ਲਿਪੀ ਵਿਚ ਪੰਜਾਬੀ ਭਾਸ਼ਾ ਦੇ ਮਾਧਿਅਮ ਨਾਲ ਲਿਖੇ। ਆਪ ਜੀ ਨੇ ਗੁਰਬਾਣੀ ਪੜ੍ਹਨ ਲਈ ਜ਼ੋਰ ਦਿਤਾ। ਆਦਿ ਗ੍ਰੰਥ ਨੂੰ ਦੀਵਾਨ ਬੂਟਾ ਸਿੰਘ ਦੇ ਛਾਪੇਖਾਨੇ ਵਿਚ ਛਪਵਾ-ਇਆ। ਇਹ ਆਪ ਜੀ ਦੀ ਬੁਨਿਆਦੀ ਸੇਵਾ ਸੀ। ਆਪ ਜੀ ਦੇ ਪੈਰੋਕਾਰਾਂ ਨੇ ਪੰਜਾਬੀ ਭਾਸ਼ਾ ਵਿਚ ਹੀ ਆਪਣਾਂ ਸਾਹਿਤ ਰਚਣਾ ਸ਼ੁਰੂ ਕਰ ਦਿਤਾ। ਦਿਨੋਂ ਦਿਨ ਨਿਜੀ ਤੌਰ ਤੇ ਪੰਜਾਬੀ ਸਾਹਿਤ ਵਿਚ ਵਾਧਾ ਹੋਣਾ ਸ਼ੁਰੂ ਹੋਇਆ। ਇਸ ਦਾ ਅਸਰ ਪੰਜਾਬੀ ਦੀ ਬਾਕੀ ਜਨਤਾ ਉਪਰ ਵੀ ਪਿਆ। ਆਪ ਜੀ ਪਿਛੋਂ ਗੁਰੂ ਹਰੀ ਸਿੰਘ ਜੀ (ਬੁਧ ਸਿੰਘ) ਨੇ ਨਾਮਧਾਰੀ ਗਰ-ਗਦੀ ਨੂੰ ਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਸੰਭਾਲਿਆ। ਆਪ ਨੇ ਗੁਰੂ ਰਾਮ ਸਿੰਘ ਜੀ ਦੇ ਛੋਟੇ ਭ੍ਰਾਈ ਸਨ। ਇਨ੍ਹਾਂ ਨੇ ਵੀ ਗੁਰੂ ਰਾਮ ਸਿੰਘ ਜੀ ਦੇ ਰਹੇ। ਫੁਰਮਾਨਾਂ ਅਤੇ ਹੁਕਮਾਂ ਉਪਰ ਚਲਦਿਆਂ ਸਾਰਾ ਕਾਰ ਵਿਹਾਰ ਪੰਜਾਬੀ ਵਿਚ ਹੀ ਕੀਤਾ, ਅਤੇ ਪੰਜਾਬੀ ਭਾਸ਼ਾ ਨੂੰ ਉਤਸਾਹ ਦਿੰਦੇ ਇਨਾਂ ਪਿਛੋਂ ਨਾਮਧਾਰੀ ਪੰਥ ਦਾ ਕਾਰਜ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਭਾਲਿਆ ਅਤੇ ਆਪ ਜੀ ਨੇ ਨਾਮਧਾਰੀਆਂ ਦੀ ਸੰਗਠਨ ਸ਼ਕਤੀ ਨੂੰ ਦੇਸ਼ ਦੀ ਸੁਤੰਤਰਤਾ ਲਹਿਰ ਕਾਂਗਰਸ ਨਾਲ ਸਬੰਧ ਕਰਕੇ ਕੜਾ ਮੁਕਾਬਲਾ ਕੀਤਾ। ਪਹਿਲੇ ਦੋਹਾਂ ਆਗੂਆਂ ਦੀ ਪੈਰਵੀ ਵਿਚ ਪੰਜਾਬੀ ਭਾਸ਼ਾ ਅਤੇ ਪੰਜਾਬੀ ਸਾਹਿਤ ਨੂੰ

ਪ੍ਰਫੁਲਤ ਕਰਨ ਵਿਚ ਭਰਸਕ ਜਤਨ ਕੀਤੇ। ਆਪ ਜੀ ਦੇ ਸਚ ਖੰਡ ਨਿਵਾਸ ਮਗਰੋਂ ਆਪ ਜਾਂ ਦੇ ਪ੍ਰਥਮ ਪੁਤਰ ਮਹਾਰਾਜ ਜਗਜੀਤ ਸਿੰਘ ਜੀ ਨਾਮਧਾਰੀ ਗੁਰਗਦੀ ਉਪਰ ਬਿਜਾਰਮਾਨ ਹੋਏ। ਆਪ ਜੀ ਦੀਆਂ ਅਣਥਕ ਕੋਸ਼ਸ਼ਾਂ ਨਾਲ ਪੰਜਾਬੀ ਸਾਹਿਤ ਵਿਚ ਦਿਨੋਂ ਦਿਨ ਵਾਧਾ ਹੋ ਰਿਹਾ ਹੈ। ਨਾਮਧਾਰੀ ਕਵੀ ਜਨ, ਸਾਹਿਤਕਾਰ ਅਤੇ ਇਤਿਹਾਸਕਾਰ ਆਦਿ ਪੂਰੀ ਲਗਨ ਨਾਲ ਪੰਜਾਬੀ ਸਾਹਿਤ ਵਿਚ ਵਾਧਾ ਕਰ ਰਹੇ ਹਨ, ਜੋ ਸ਼ਲਾਘਾ ਯੋਗ ਹੈ। ਜੇ ਨਾਮਧਾਰੀ ਪੰਥ ਦਾ ਡੂੰਘਾ ਅਧਿਐਨ ਕੀਤਾ ਜਾਵੇ ਤਦ ਪਤਾ ਚਲੇ ਗਾ ਕਿ ਕਾਂਗਰਸ ਤੋਂ ਪਹਿਲੋਂ ਹੀ ਗੁਰੂ ਰਾਮ ਸਿੰਘ ਜੀ ਦੀ ਦੇਖ ਰੇਖ ਵਿਚ ਸੁਤੰਤਰਤਾ ਲਹਿਰ ਚਲ ਚੁਕੀ ਸੀ। ਦੇਸ਼ ਕੁਰਬਾਨੀ ਲਈ ਤਿਆਰ ਹੋ ਰਿਹਾ ਸੀ। ਨਾਮਧਾਰੀ ਵਿਚਾਰਧਾਰਾ ਵਿਚ ਦੇਸ਼ੀ ਭਾਸ਼ਾ ਵਲ ਖਾਸ ਧਿਆਨ ਦਿਤਾ ਗਿਆ ਸੀ। ਪੁਸਤਕਾਂ ਦੇ ਛਪੋਣ ਲਈ ਜ਼ੋਰ ਦਿਤਾ ਗਿਆ ਪੰਜਾਬੀ ਵਿਚ ਹੀ ਸਾਹਿਤ ਰਚਨਾਂ ਦੀ ਪ੍ਰੇਰਣਾ ਦਿਤੀ ਗਈ। ਇਸ ਇਲਮ ਦੋਸਤੀ ਅਤੇ ਵਤਨ ਪਿਆਰ ਨੇ ਬਹੁਤ ਸਾਰੇ ਨਾਮਧਾਰੀ ਸਾਹਿਤਕਾਰ ਕਾਰਜ ਖੇਤ੍ਰ ਵਿਚ ਲੈ ਆਂਦੇ, ਜਿਨ੍ਹਾਂ ਨੇ ਆਪਣੀਆਂ ਰਚਨਾਵਾਂ ਨਾਲ ਪੰਜਾਬੀ ਸਾਹਿਤ ਦੀ ਮੀਰੀ ਵਿਚ ਸ਼ਲਾਘਾਯੋਗ ਵਾਧਾ ਕੀਤਾ। ਪੰਜਾਬੀ ਸਾਹਿਤ ਦਾ ਇਤਿਹਾਸ ਲਿਖਦਿਆਂ ਸਾਹਿਤਕਾਰਾਂ ਦਾ ਫਰਜ਼ ਬਣਦਾ ਹੈ ਕਿ ਉਹ ਨਾਮਧਾਰੀ ਸਾਹਿਤਕਾਰਾਂ ਦੀ ਸੇਵਾ ਨੂੰ ਅਖੋਂ ਉਹਲੇ ਨ ਕਰਨ, ਕਿਉਂਕਿ ਇੰਵ ਕਰਨ ਨਾਲ ਪੰਜਾਬੀ ਸਾਹਿਤ ਨਾਲ ਬੇਇਨਸਾਫੀ ਹੁੰਦੀ ਹੈ, ਅਤੇ ਪੰਜਾਬੀ ਸਾਹਿਤਕਾਰਾਂ ਦੀ ਦਿਲ ਸ਼ਿਕਨੀ ਵੀ ਹੋ ਜਾਂਦੀ ਹੈ, ਅਜੇ ਤਕ ਅਸਲੀ ਰੂਪ ਵਿਚ ਪੰਜਾਬੀ ਸਾਹਿਤ ਦਾ ਇਤਿਹਾਸ ਸਾਨੂੰ ਨਹੀਂ ਮਿਲਦਾ। ਮੈਨੂੰ ਯਾਦ ਹੈ ਕਿ ਜਵੰਦੇ ਕਲਾਂ (ਤਹਸੀਲ ਤਰਨਤਾਰਨ, ਜਿਲਾ ਅੰਮ੍ਰਿਤਸਰ) ਦੇ ਪ੍ਰਸਿਧ ਕਵੀ 'ਹਰਨਾਮ ਸਿੰਘ ਆਰਫ਼' ਨੇ ਪੰਜਾਬੀ ਭਾਸ਼ਾ ਵਿਚ ਕਾਫੀ ਸਹਿਤ ਰਚਨਾ ਕੀਤੀ ਹੈ, ਜਿਸ ਵਿਚ ਅਧਿ-ਆਤਮਕ ਦ੍ਰਿਸ਼ਟੀ ਕੋਣ ਨੂੰ ਅਪਣਾਇਆ ਗਿਆ ਹੈ, ਪਰ ਅਜੇ ਤਕ ਕਿਸੇ ਨੇ ਉਸ ਦਾ ਨਾਂ ਥਾ ਤੇ ਸਾਹਿਤ ਬਾਰੇ ਜਾਣ ਪਛਾਣ ਕਰਾਉਣ ਦਾ ਜਤਨ ਨਹੀਂ ਕੀਤਾ। ਅਨੇਕਾਂ ਨਿਰਮਲੇ ਤੇ ਹੋਰ ਸਾਧੂਆਂ ਨੇ ਪੰਜਾਬੀ ਸਾਹਿਤ ਰਚਿਆ ਹੈ, ਜਿਸ਼ ਦਾ ਸਾਨੂੰ ਕੋਈ ਪਤਾ ਹੀ ਨਹੀਂ। ਮੈਂ ਆਪਣੇ ਨੇ ਜਵਾਨ ਸਾਹਿਤਕਾਰਾਂ ਅਗੇ ਬੇਨਤੀ ਕਰਾਂਗਾ ਕਿ ਉਹ ਅਗੇ ਆਉਣ ਤੇ ਪੰਜਾਬੀ ਭਾਸ਼ਾ ਅਤੇ

ਪੰਜਾਬੀ ਸਾਹਿਤ ਬਾਰੇ ਨਿਰੰਤਰ ਮਿਹਨਤ ਨਾਲ ਸਿਟ ਕਢਣ ਤੇ ਖੋਜ ਦੇ ਅਧਾਰ ਉਪਰ ਨਵੀਆਂ ਨਵੀਆਂ ਚੀਜ਼ਾਂ ਪੇਸ਼ ਕਰਨ, ਜੋ ਅਜੇ ਤਕ ਪੰਜਾਬੀ ਜਨਤਾ ਦੀਆਂ ਅਖ਼ਾਂ ਸਾਹਮਣੇ ਨਹੀਂ ਆਈਆਂ। ਪੰਜਾਬੀ ਯੂਨੀਵਰਸਟੀ ਪਟਿਆਲਾ, ਪੰਜਾਬ ਯੂਨੀਵਰਸਟੀ ਚੰਦੀਗੜ੍ਹ ਅਤੇ ਦਿੱਲੀ ਵਿਚ ਖੋਜ ਦਾ ਕੰਮ ਹੋਰ ਵੀ ਜ਼ਿਆਦਾ ਹੋਣਾ ਚਾਹੀਦਾ ਹੈ ਤਾਂਕਿ ਅਸੀਂ ਪੰਜਾਬੀ ਸਾਹਿਤ ਦੀ ਮੀਰੀ ਨੂੰ ਜਾਣ ਸਕੀਏ। ਹੁਣ ਅਸੀਂ ਏਥੇ ਕੁਝ ਇਕ ਪੁਸਤਕਾਂ ਅਤੇ ਅਖਬਾਰਾਂ ਦਾ ਜ਼ਿਕਰ ਕਰ ਰਹੇ ਹਾਂ, ਜੋ ਨਾਮਧਾਰੀ ਸਾਹਿਤਕਾਰਾਂ ਦੀ ਉਪਜ ਹਨ। ਪ੍ਰਕਾਸ਼ਨਾ ਤੇ ਬਹੁਤ ਸਾਰੀਆਂ ਕੀਤੀਆਂ ਗਈਆਂ ਹਨ, ਪਰ ਅਸੀਂ ਉਨ੍ਹਾਂ ਵਿਚੋਂ ਕੁਝ ਇਕ ਪੁਸਤਕਾਂ ਤੇ ਅਖ਼ਬਾਰਾਂ ਦੀ ਸੰਖੇਪ ਸੂਚੀ ਦੇ ਰਹ ਹਾਂ—

(ੳ) ਉਹ ਨਾਮਧਾਰੀ ਅਖਬਾਰ ਜੋ ਪਹਿਲੋਂ ਨਿਕਲਦੇ ਰਹੇ, ਪਰ ਅਜਕਲ ਬੰਦ ਹਨ—ਗੁਰਮੁਖੀ ਲਿਪੀ ਪੰਜਾਬੀ ਵਿਚ

(੧) ਕੂਕਾ ਰੋਜ਼ਾਨਾ।
(੨) ਮਸਤਾਨਾ।
(੩) ਸੁਤੰਤਰ ਭਾਰਤ।
(੪) ਨਾਮਧਾਰੀ ਸਮਾਚਾਰ।
(੫) ਚਕ੍ਰਦੂਤ (ਹਫਤਾਵਾਰ)
(੬) ਆਜ਼ਾਦ ਹਿੰਦੋਸਤਾਨ (ਰੋਜ਼ਾਨਾ)
(੭) ਨਵਾਂ ਹਿੰਦੁਸਤਾਨ (ਰੋਜ਼ਾਨਾ ੧੯੫੬—੧੯੬੭)

(ਅ) ਪ੍ਰਚਲਤ (ਜਾਰੀ) ਅਖਬਾਰ—

(੧) ਸਤਿਜੁਗ—੪੨ ਸਾਲ ਤੋਂ ਜਾਰੀ (ਹਫ਼ਤਾਵਾਰ)
(੨) ਸੱਚਾ ਮਾਰਗ (ਹਫਤਾਵਾਰ)

(ੲ) ਪੁਸਤਕ-ਸੂਚੀ—

(੧) ਸਤਿਗੁਰੂ ਬਿਲਾਸ (ਹਥ ਲਿਖਤ) — ਭਾਈ ਸੰਤੋਖ ਸਿੰਘ
(੨) ਸਤਿਗੁਰੂ ਬਿਲਾਸ (ਛੰਦਾਂ ਵਿਚ) — ਸੰਤ ਧਿਆਨ ਸਿੰਘ
(੩) ਪੰਥ ਪ੍ਰਕਾਸ਼ (ਛੰਦਾਂ ਵਿਚ) — ਬਾਬਾ ਕਾਲ੍ਹਾ ਸਿੰਘ
(੪) ਗੁਰੂ ਪਦ ਪਰਕਾਸ਼ (ਤਿੰਨ ਭਾਗ)— ਸੰਤ ਨਿਧਾਨ ਸਿੰਘ ਆਲਿਮ
(੫) ਨਾਮਧਾਰੀ ਇਤਿਹਾਸ (੧) — ਸੰਤ ਇੰਦ੍ਰ ਸਿੰਘ ਚਕ੍ਰਵਰਤੀ

| | | | |
|---|---|---|---|
| (੬) | ਮਾਸ ਖਾਣ ਤੇ ਵਿਚਾਰ | — | ,, ,, ,, |
| (੭) | ਸਿਖ ਧਰਮ ਤੇ ਮਾਸ | — | ਸੰਤ ਨਿਧਾਨ ਸਿੰਘ ਜੀ ਆਲਿਮ |
| (੮) | ਜੁਗ ਪਲਟਾਊ ਸਤਿਗੁਰੂ | — | ,, ,, ,, ,, |
| (੯) | ਮਾਲਵਿਦਤ (ਮਹਾਂਕਾਵਿ) | — | ਸੰਤ ਇੰਦਰ ਸਿਘ ਚਕ੍ਰਵਰਤੀ |
| (੧੦) | ਅੜਬੰਗੀ (ਨਾਵਲ) | — | ,, ,, ,, |
| (੧੧) | ਬੀਤਰਾਗ ,, | — | ,, ,, ,, |
| (੧੨) | ਪੂਰਬ ਪਛਮ (ਨਾਟਕ) | — | ,, ,, ,, |
| (੧੩) | ਸੂਤਰ ਪਰਕਾਸ਼ | — | ਸੰਤ ਨਿਧਾਨ ਸਿੰਘ ਆਲਿਮ |
| (੧੪) | ਪੰਜ ਨਿਰਨੇ | — | ਸੰਤ ਤਰਨ ਸਿੰਘ ਵਹਿਮੀ |
| (੧੫) | ਨੰਦੇੜੋਂ ਬਾਦ ਦਾ ਜੀਵਨ | — | ,, ,, ,, ,, |
| (੧੬) | ਸਾਫ ਪਾਣੀ | — | ਸੰਤ ਤਰਨ ਸਿੰਘ ਵਹਿਮੀ |
| (੧੭) | ਸੋਰਠ ਬੀਜਾ | — | ,, ,, ,, |
| (੧੮) | ਇਤਿਹਾਸਕ ਕਵਿਤਾਵਾਂ | — | ,, ,, ,, |
| (੧੯) | ਸਚਹੁ ਓਰੈ ਸਭੁ ਕੋ | — | ,, ,, ,, |
| (੨੦) | ਸ੍ਰੀ ਜੀਵਨ ਨਗਰ | — | ਪ੍ਰੀਤਮ ਸਿੰਘ ਕਵੀ |
| (੨੧) | ਸ੍ਰੀ ਭੈਣੀ ਸਾਹਿਬ | — | ,, ,, ,, |
| (੨੨) | ਸ਼ਾਂਤੀ ਨਿਕੇਤਨ ਬਾਰੇ | — | ਅਮਰ ਭਾਰਤੀ |
| (੨੩) | ਸਿਖ ਇਤਿਹਾਸ ਤੇ ਕੂਕੇ | — | ,, ,, |
| (੨੪) | ਸ੍ਰੀ ਦਸਮੇਸ਼ ਨੰਦੇੜ ਪਿਛੋਂ | — | ,, ,, |
| (੨੫) | ਬਨਵਾਸੀ (ਅਨੁਵਾਦ) | — | ,, ,, |
| (੨੬) | ਸਪਤਪਦੀ ,, | — | ,, ,, |
| (੨੭) | ਅੱਖ ਦੀ ਰੜਕ ,, | — | ,, ,, |
| (੨੮) | ਗੋਰਾ ,, | — | ,, ,, |
| (੨੯) | ਇਕੀ ਕਹਾਣੀਆਂ ,, | — | ,, ,, |
| (੩੦) | ਮ੍ਰਿਗ ਤ੍ਰਿਸ਼ਨਾ ,, | — | ,, ,, |
| (੩੧) | ਅਰੋਗ ਨਿਕੇਤਨ ,, | — | ,, ,, |
| (੩੨) | ਕਪਾਲ ਕੁੰਡਲਾ ,, | — | ,, ,, |
| (੩੩) | ਦੇਵੀ ਚੌਧਰਾਣੀ ,, | — | ,, ,, |

(੩੪) ਸੰਤ ਖ਼ਾਲਸਾ (ਛੰਦਾ ਬੰਦੀ,) — ਹਰਨਾਮ ਸਿੰਘ ਬਗ਼ਲੀ ਵਾਲਾ ।
(੩੫) ਖਾਈਕਾਟ — ਮਾ: ਨਿਹਾਲ ਸਿੰਘ ।
(੩੬) ਮੌਜੀ ਠਾਕਰ — ,, ,, ,, ।
(੩੭) ਪੰਖੜੀਆਂ (ਕਵਿਤਾਵਾ) — ਮਾ: ਅਮਰੀਕ ਸਿੰਘ ।
(੩੮) ਪਹਿਲਾ ਉਭਾਰ — ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ।
(੩੯) ਅਟੱਲ ਪ੍ਰਤਾਪੀ — ਸੰਤ ਇੰਦਰ ਸਿੰਘ ਚਕ੍ਰਵਰਤੀ ।
(੪੦) ਇਨਸਾਫ ਦੀ ਆਵਾਜ਼ — ਸੇਠ ਖਜ਼ਾਨ ਸਿੰਘ ਇਨਸਾਫ ।
(੪੧) ਨਾਮਧਾਰੀ ਕਿਰਨਾ — ਸੰਤ ਮੰਗਲ ਸਿੰਘ ਲਾਇਲਪੁਰੀ ।
(੪੨) ਰੂਹਾਨੀ ਟੈਲੀਫੋਨ — ਸੰਤ ਨਿਧਾਨ ਸਿੰਘ ਆਲਿਮ ।

(ਸ) ਸਤਿਜੁਗ ਦ ਵਿਸੇਸ ਅੰਕ —
(੧) ਬਸੰਤ ਅੰਕ ।
(੨) ਸੰਤ ਅੰਕ ।
(੩) ਗੁਰੂ ਹਰੀ ਸਿੰਘ ਅੰਕ ।
(੫) ਸਿਮਰਤੀ ਅੰਕ ।
(੬) ਅਫਰੀਕਾ ਅੰਕ ।
(੭) ਸਿਆਮ ਅੰਕ ।
(੮) ਦਸਮੇਸ਼ ਅੰਕ ।

(ਹ) ਨਾਮਧਾਰੀ ਨਿਤਨੇਮ—

ਭਾਸ਼ਾ ਵਿਸ਼ੇਸ਼ੱਗ ਜਾਣਦੇ ਹਨ ਕਿ ਪੰਜਾਬੀ ਭਾਸ਼ਾ ਰਿਗਵੇਦ ਭਾਸ਼ਾ ਦੇ ਸਮੇਂ ਦੀ ਲੋਕ-ਭਾਸ਼ਾ ਵਿਚੋਂ ਵਿਕਸਤ ਹੁੰਦੀ ਹੋਈ, ਪ੍ਰਾਕ੍ਰਿਤ, ਅਪ ਭ੍ਰੰਸ਼, ਕੈਕਯ, ਟਕੀ, ਅਭੀਰੀ ਆਦਿ ਪੜਾਵਾਂ ਨੂੰ ਤੈ ਕਰਦੀ ਆਧੁਨਿਕ ਰੂਪ ਵਿਚ ਰੂਪਮਾਨ ਹੋ ਜਾਂਦੀ ਹੈ । ਇਹ ਠੀਕ ਹੈ ਕਿ ਇਸ ਨੂੰ ਰਾਸ਼ਟਰ ਵਲੋਂ ਕਿਸੇ ਸਮੇਂ ਸਹਾਇਤਾ ਨਹੀ ਮਿਲੀ, ਇਹ ਕਥਨ ਦਾ ਭਾਵ ਇਹ ਹੈ ਕਿ ਇਸ ਨੂੰ ਸਰਕਾਰੀ ਜਬਾਨ ਦਾ ਮਾਣ ਬਖਸ਼ਣ ਦਾ ਮੌਕਾ ਨਹੀਂ ਦਿਤਾ ਗਿਆ, ਪਰ ਫੇਰ ਵੀ ਇਹ ਨਿਜੀ ਤੌਰ ਤੇ ਦੇਸ਼ ਵਾਸੀਆਂ ਦੀਆਂ ਕੋਸ਼ਸ਼ਾਂ ਨਾਲ ਵਧਦੀ ਫੂਲਦੀ ਚਲੀ ਆ ਰਹੀ ਹੈ । ਇਹ ਭਾਸ਼ਾ ਪੰਜਾਬ ਦੇਸ ਦੇ ਵਾਸੀਆਂ ਦੀ ਸਾਂਝੀ ਪੂੰਜੀ ਹੈ । ਇਸ

ਦੇ ਸਾਹਿਤ ਵਿਚ ਨਾਥਾਂ ਜੋਗੀਆਂ, ਸੰਤਾਂ-ਸਾਧਾਂ, ਪੀਰਾਂ-ਫਕੀਰਾਂ, ਸੂਫੀਆਂ-ਦਰਵੇਸ਼ਾਂ, ਗੁਰੂਆਂ ਭਗਤਾਂ, ਹਿੰਦੂਆਂ, ਮੁਸਲਮਾਨਾਂ, ਨਾਮਧਾਰੀਆਂ, ਪਾਦਰੀਆਂ, ਰਾਧੇ ਸੁਆਮੀਆਂ ਨੇ ਨਿਜੀ ਤੌਰ ਤੇ ਹਿਸਾ ਪਾਇਆ ਹੈ। ਅਜ ਦੇ ਸਾਹਿਤਕਾਰਾਂ ਦਾ ਕਰਤਵ ਹੈ ਕਿ ਤੁਅਸਬ ਨੂੰ ਤਿਆਗ ਕੇ ਪੰਜਾਬੀ ਸਾਹਿਤ ਦੀ ਖੋਜ ਵਿਚ ਜੁਟ ਜਾਣ, ਅਤੇ ਪੰਜਾਬੀ ਭਾਸ਼ਾ ਅਤੇ ਪੰਜਾਬੀ ਸਾਹਿਤ ਦੀ ਨਿਸ਼ਕਾਮ ਸੇਵਾ ਕਰਨ, ਅਤੇ ਛੁਪਿਆਂ ਭੇਦਾਂ ਨੂੰ ਜਨਤਾ ਸਾਹਮਣੇ ਰਖਣ। ਸੰਸਾਰ ਨੂੰ ਪੰਜਾਬੀ ਸਾਹਿਤ ਦੀ ਅਮੀਰੀ ਤੋਂ ਅਵਗਤ ਕਰਾਉਣਾ। ਇਸ ਵੇਲੇ ਪੰਜਾਬੀ ਰਾਤ ਦਿਨ ਉਨਤੀ ਵਲ ਚਲੀ ਜਾ ਰਹੀ ਹੈ। ਉਮੀਦ ਹੈ ਕਿ ਅਜਕਲ ਦੇ ਪ੍ਰਸਿਧ ਸਾਹਿਤ-ਕਾਰਾਂ, ਕਵੀਆਂ ਆਦਿ ਦੀ ਅਗਵਾਈ ਹੇਠ ਇਹ ਕਾਫੀ ਤਰਕੀ ਕਰੇਗੀ।

ਓਪਰੋਕਤ ਚਰਚਾ ਤੋਂ ਅਸੀਂ ਇਸ ਸਿਟੇ ਉਪਰ ਪੁਜੇ ਹਾਂ ਕਿ ਕਾਂਗਰਸ ਜਾਂ ਕਿਸੇ ਹੋਰ ਆਜ਼ਾਦੀ ਲਹਿਰ ਤੋਂ ਪਹਿਲੋਂ ਹੀ ਗੁਰੂ ਰਾਮ ਸਿੰਘ ਜੀ ਨੇ ਵਿਦੇਸੀ ਰਾਜ ਦੇ ਹਥਕੰਡਿਆਂ ਨੂੰ ਭਾਪ ਕੇ ਇਸ ਮੂਲ ਸਿਧਾਂਤ ਉਪਰ ਜ਼ੋਰ ਦਿਤਾ ਸੀ ਕਿ ਸਾਡੇ ਨੌਂ ਜਵਾਨ ਬਚਿਆਂ ਨੂੰ ਪੰਜਾਬੀ ਭਾਸ਼ਾ ਪੜ੍ਹਨੀ ਚਾਂਹੀਦੀ ਹੈ ਤੇ ਇਸ ਭਾਸ਼ਾ ਨੂੰ ਗੁਰਮੁਖੀ ਲਿਪੀ ਵਿਚ ਹੀ ਲਿਪੀ ਬਧ ਕਰਨਾ ਚਾਹੀਦਾ ਹੈ ਕਿਉਂਕਿ ਕੇਵਲ, ਇਸ ਵੇਲੇ ਪੰਜਾਬੀ ਉਚਾਰਣ (ਤਲੱਫਜ) ਨੂੰ ਪੂਰਣ ਰੂਪ ਵਿਚ ਅਦਾ ਕਰਨ ਲਈ ਇਹੋ ਸੰਪੂਰਣ ਤੇ ਵਿਗਿਆਨਿਕ ਪਖ ਤੋਂ ਉਤ ਕ੍ਰਿਸ਼ਟ ਹੈ। ਆਪ ਜੀ ਨੇ ਖੁਦ ਇਸ ਉਪਰ ਪੂਰਣ ਰੂਪ ਵਿਚ ਅਮਲ ਕੀਤਾ। ਆਪਣੇ ਹੁਕਮ ਨਾਮੇ, ਫੁਰਮਾਨ, ਨਿਜੀ ਚਿਠੀ ਪਤਰ ਗੁਰਮੁਖੀ ਲਿਪੀ ਵਿਚ ਹੀ ਲਿਖੇ, ਤੇ ਇਸ ਆਉਣ ਵਾਲੇ ਸਮਿਆਂ ਵਿਚ ਅਹਿਸਾਸ ਕਰਵਾਇਆ ਕਿ ਜਦ ਤਕ ਇਸ ਬੁਨਿਆਦੀ ਅਸੂਲ ਤੇ ਕੰਮ ਨਹੀਂ ਕੀਤਾ ਜਾਵੇਗਾ, ਸੁਤੰਤਰਤਾ ਪ੍ਰਾਪਤ ਕਰਨਾ ਬਹੁਤ ਹੀ ਕਠਿਨ ਹੋ ਜਾਵੇਗਾ। ਨਾਮਧਾਰੀ ਸਿੰਘਾਂ ਨੇ ਇਸ ਹੁਕਮ ਦੀ ਤਾਮੀਲ ਪੂਰੀ ਤਰ੍ਹਾਂ ਕੀਤੀ ਤੇ ਅਜੇ ਤਕ ਉਸੇ ਆਰਸ਼ ਦੇ ਅਨੁਸਾਰ ਪੰਜਾਬੀ ਬੋਲੀ ਅਤੇ ਪੰਜਾਬੀ ਸਾਹਿਤ ਵਿਚ ਵਾਧਾ ਹੋ ਰਿਹਾ ਹੈ, ਜੇ ਕਰ ਪੜਚੋਲ ਕੀਤੀ ਜਾਵੇ ਤਦ ਬਹੁਤ ਸਾਰੇ ਲੁਕੇ ਰਹਿਸ ਜੋ ਪੰਜਾਬੀ ਬੋਲੀ ਪਿਆਰ, ਤੇ ਪੰਜਾਬੀ ਸਾਹਿਤ ਸੇਵਾਂ ਲਈ ਗੁਰੂ ਰਾਮ ਸਿੰਘ ਜੀ ਨਾਲ ਸਬੰਧਤ ਹਨ, ਜਨਤਾ ਸਾਹਮਣੇ ਆਉਣਗੇ ਅਸੀਂ ਤੇ ਇਥੇ, ਸੰਖੇਪਤਾ ਨੂੰ ਦ੍ਰਿਸ਼ਟੀ

ਵਿਚ ਰਖਦਿਆਂ ਗੁਰੂ ਰਾਮ ਸਿੰਘ ਜੀ ਦੀ ਪੰਜਾਬੀ ਸੇਵਾ ਨੂੰ ਬਹੁਤ ਹੀ ਉਚ ਖਿਆਲ ਕਰਦੇ ਹਾਂ, ਅਤੇ ਇਸ ਸੇਵਾ ਨੂੰ ਗੁਰੂ ਰਾਮ ਸਿੰਘ ਜੀ ਨੇ ਆਪਣੇ ਜਿਮੇ ਲੈ ਕੇ ਗੁਰੂ ਨਾਨਕ ਦੇਵ ਜੀ ਦੇ ਆਦਰਸ਼ ਦੀ ਪੂਰੀ ਪੂਰੀ ਪਾਲਣਾ ਕੀਤੀ ਹੈ।